ੴ ਸਤਿਗੁਰਪ੍ਰਸਾਦਿ ॥

# ਭੂਮਿਕਾ

ਧੰਨ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ! ਜਿਹਨਾਂ ਨੇ ਕਲਯੁਗ ਵਿਚ ਪ੍ਰਗਟ ਹੋਕੇ ਭਵਸਾਗਰ ਤੋਂ ਪਾਰ ਹੋਣ ਲਈ ਐਸਾ ਪੁਲ ਬਣਾ ਦਿੱਤਾ ਕਿ ਜਿਸਦੇ ਆਸਰੇ ਸਭ ਲੋਕ ਸੁਖੈਨ ਹੀ ਪਾਰ ਹੋ ਸੱਕਨ।

ਪੰਜਵੇਂ ਜਾਮੇ ਵਿਚ ਸ੍ਰੀ ਗੁਰੂ ਅਰਜਨ ਨਾਮ ਸਦਾਇਆ, ਅਰ ਗੁਰਬਾਣੀ ਦਾ ਸੰਚਯ ਕਰਕੇ ਇਕ ਥੀੜ੍ਹ ਥੰਨ੍ਹ ਦਿੱਤੀ, ਜਿਸ ਕਰਕੇ ਓਹ ਪੁਲ (ਗਾਡੀ ਰਾਹੁ–ਗੁਰਮੁਖ ਮਾਰਗ) ਦ੍ਰਿੜ੍ਹ ਹੋ ਗਯਾ।

ਭਾਵੇਂ ਗੁਰਬਾਣੀ ਵਿੱਚ ਗੁਰੂ ਆਸ਼ਯ ਸੌਖੇ ਤੇ ਪ੍ਰਗਟ ਰੱਖੇ ਹਨ ਕਿ ਜਿਸ ਤਰਾਂ ਸੂਰਜ, ਪ੍ਰੰਤੂ ਸੂਰਜ ਪ੍ਰਕਾਸ਼ਵਤ ਬਾਣੀ ਦੇ ਆਸ਼ਯ ਨੂੰ 'ਬੁਧੀ ਰੂਪ ਨੇਤਰ' ਬਿਨਾ ਸਾਧਨ ਸਪੰਨਤਾ ਦੇ ਗ੍ਰੈਹਨ ਨਹੀਂ ਕਰ ਸਕਦੇ।

ਅਸਮਦਾਦਿ ਜੀਵਾਂ ਦੇ ਅੰਤਹਕਰਣ ਸ਼ੁੱਧ ਨਾ ਹੋਣ ਕਰਕੇ ਗੁਰ ਆਸ਼ਯ ਨੂੰ ਅਨਭਵ ਕਰਨਾ ਹੋਰ ਭੀ ਕਠਨ ਹੈ। ਜੇ ਗੁਰਬਾਣੀ ਦਾ ਅਰਥ ਕੇਵਲ ਵਿਦਯਾ ਦੀ ਚਾਤਰੀ ਨਾਲ ਕੀਤਾ ਜਾਵੇ ਅਰ ਅਨਭਵ ਦੀ ਸਹਾਇਤਾ ਨ ਲੀਤੀ ਜਾਵੇ ਤਦ ਅਰਥ ਦੇ ਅਨਰਥ ਹੋ ਜਾਂਦੇ ਹਨ।

ਜੋ ਸਨਾਤਨ ਸੰਪ੍ਰਦਾਯ ਅਰਥਾਂ ਦੀ ਸੀਨੇ ਬ ਸੀਨੇ ਚਲੀ ਆਉਂਦੀ ਸੀ, ਓਹ ਕਲਮ ਬੰਦ ਨ ਹੋਣੇ ਕਰਕੇ ਸਿੱਖਾਂ ਦੇ ਰਾਜ ਵੇਲੇ ਰੌਲੇ ਵਿਚ ਪੈ ਗਈ।

ਇਤਰ ਮਤਾਂ ਦੇ ਔਹਦੇਦਾਰਾਂ ਵਲੋਂ ਸਿੱਖ ਸੰਪ੍ਰਦਾਈ ਮਹਾਤਮਾਂ ਦੀ 'ਨਕਦਰੀ' ਅਤੇ ਮਿਸਰਤ ਆਸ਼ੇ ਦੇ ਅਰਥ ਕਰਨੇ ਵਾਲਿਆਂ ਦੇ ਸਤਕਾਰ ਨੇ ਸਨਾਤਨ ਸੰਪ੍ਰਦਾਯ ਨਵੀਨ ਰੂਪਾਂ ਵਿਚ ਪ੍ਰਗਟ ਕਰ ਦਿੱਤੀ ! ਤਦ ਤੋਂ ਜੋ ਇਕ ਤੁਕਦੇ ਬਾਹਲੇ ਅਰਥ ਕਰੇ ਸੁ ਵੱਡਾ ਗਯਾਨੀ ਮੰਨਿਆਂ ਜਾਣ ਲੱਗਾ !!

ਇਸ ਨਾ ਨਤ੍ਰ ਵਿਚ ਜੋ ਸ਼ੁਧ ਸੰਪ੍ਰਦਾ ਸੀ ਓਹ ਵਖਰਾ ਰੂਪ ਰਖਦੀ ਹੋਈ ਭੀ ਸਮੇਂ ਦੇ ਹੇਰ ਫੇਰ ਵਿਚ ਆਕੇ ਚੁਣ ਲੈਣੀ ਕਠਨ ਹੋ ਗਈ !!!

ਸਿੱਖ ਇਤਿਹਾਸ ਭਾਵੇਂ ਗੁਰਬਾਣੀ ਦਾ ਟੀਕਾ ਗੁਰਸਿੱਖਾਂ ਦੀ ਰਸਨਾਂ ਪਰ ਹੀ ਹੋਣਾ ਦੱਸਦਾ ਸੀ, ਪ੍ਰੰਤੂ ਨਈ ਰੌਸ਼ਨੀ ਨੇ ਲੋਕਾਂ ਵਿਚ ਤਹਰੀਰ ਅੰਦਰ ਟੀਕੇ ਦੇ ਹੋਣ ਦੀ ਲੋੜ ਪੈਦਾ ਕਰ ਦਿੱਤੀ, ਜਿਸਨੂੰ ਪੂਰਾ ਕਰਨ ਲਈ ਡਾਕਟਰ ਟ੍ਰੰਪ ਸਾਹਿਬ ਇਕ ਜਰਮਨ ਵਿਦਵਾਨ ਨੇ ਕਲਮ ਉਠਾਕੇ ਇਕ ਅਸ਼ੁੱਧ ਟੀਕਾ ਪ੍ਰੈਸ ਦੀ ਰਾਹੀਂ ਪ੍ਰਗਟ ਕੀਤਾ, ਜਿਸਨੇ ਇਕ ਸ਼ੁੱਧ ਟੀਕੇ ਦੀ ਖਿੱਚ ਲੋਕਾਂ ਵਿਚ ਪੈਦਾ ਕਰ ਦਿੱਤੀ।

ਇਸ ਪੰਥਕ ਖਿੱਚ ਦੀ ਪੂਰਨਤਾ ਦਾ ਖ਼ਯਾਲ ਸੁਤੇ ਹੀ ਜਾਂ ਸੁਣਨ ਸੁਨਾਵਨ ਕਰਕੇ ਸਭ ਤੋਂ ਵਿਸ਼ੇਸ਼ ਸ੍ਰੀ ਹਜ਼ੂਰ ਬੈਰਾੜ ਬੰਸ ਅਵਤੰਸ ਮਹਾਰਾਜਾ ਬਿਕ੍ਰਮਾਂਸਿੰਘਜੀ ਬਹਾਦਰ ਵਾਲੀਏ ਰਿਆਸਤ ਫਰੀਦਕੋਟਦੇ ਹਿਰਦੇਵਿੱਚ ਪ੍ਰਗਟਹੋਇਆ ਤੇ ਆਪਨੇ ਚਾਹਿਆ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀਦਾ ਸਮੱਗਰ ਟੀਕਾ ਤਿਆਰ ਹੋ ਜਾਵੇ, ਪਰ ਇਨ੍ਹਾਂ ਕਠਨਤਾਈਆਂ ਦੀ ਵਿਚਾਰ ਕਰਕੇ ਆਪਨੇ ਫੈਸਲਾ ਕੀਤਾ ਕਿ ਇਕ ਗਯਾਨੀ ਸਿੰਘ ਜੀ ਟੀਕਾ ਕਰਨ ਅਰ ਫੇਰ ਇਕ ਵਿਦਯਵਾਨਾਂ ਦੀ ਸਭਾ ਬੈਠਕੇ ਵਿਚਾਰ ਕਰੇ, ਜਿਸਤੋਂ ਦੋ ਲਾਭ ਹੋਣਗੇ:–

(ੳ) ਟੀਕਾ ਲਿਖਣੀ ਨਹੀਂ ਚਾਹੀਏ, ਏਹ ਆਮ ਲੋਕਾਂ ਦਾ ਭਰਮ ਨਵਿਰਤ ਹੋ ਜਾਏ।

(ਅ) ਬਹੁਤੇ ਸੱਜਨਾਂ ਦੀ ਖੋਜ, ਵਿਚਾਰ ਵਧੀਕ ਅਸਲੀਅਤ ਦੇ ਪ੍ਰਗਟ ਕਰਨ ਵਾਲੀ ਹੋਵੇਗੀ।

ਇਸ ਵੀਚਾਰ ਪਰ ਭਾਈ ਬਦਨ ਸਿੰਘ ਜੀ ਗਯਾਨੀ ਸੇਖਵਾਂ ਵਾਲਿਆਂ ਤੋਂ ਏਹ ਸ਼ੁਭ ਕਾਰਜ ਸੰਮਤ ੧੯੩੪ ਵਿਚ ਆਰੰਭ ਕਰਾਇਆ ਗਿਆ ਜੋ ੧੯੪੦ ਵਿਚ ਸੰਪੂਰਣ ਹੋਇਆ, ਅਤੇ ਸ੍ਰੀ ਮਾਨ ਬਾਬਾ ਸੁਮੇਰ ਸਿੰਘ ਜੀ ਮਹੰਤ ਤਖ਼ਤ ਸ੍ਰੀ ਪਟਨਾ ਸਾਹਿਬ ਜੀਦੀ ਪ੍ਰਧਾਨਗੀ ਵਿਚ ਅਗੇ ਲਿਖੇ ਗਯਾਨੀ ਸਿੰਘਾਂ ਦੀ ਕਮੇਟੀ ਮੁਕੱਰਰ ਕਰਕੇ ਸੁਧਾਈ ਦਾ ਆਰੰਭ ਕੀਤਾ ਗਿਆ:–

(੧) ਭਾਈ ਹਰਭਜਨ ਸਿੰਘ ਜੀ ਗਯਾਨੀ ਸ੍ਰੀ ਅੰਮ੍ਰਿਤਸਰ ਜੀ
(੨) ਭਾਈ ਸੰਤ ਸਿੰਘ ਜੀ ਗਯਾਨੀ ਕਪੂਰਥਲਾ ਸਟੇਟ
(੩) ਭਾਈ ਡੰਡਾ ਸਿੰਘ ਜੀ ਗਯਾਨੀ ਨਨਕਯਾਨਾ (ਸੰਗਰੂਰ)
(੪) ਭਾਈ ਰਾਇ ਸਿੰਘ ਜੀ ਗਯਾਨੀ ਜੰਗੀ ਰਾਣਾ
(੫) ਭਾਈ ਧਿਆਨ ਸਿੰਘ ਜੀ ਗਯਾਨੀ ਸੇਖਵਾਂ ਵਾਲਾ
(੬) ਪੰਡਤ ਹਮੀਰ ਸਿੰਘ ਜੀ ਸੰਸਕ੍ਰਿਤੀ
(੭) ਪੰਡਤ ਬਾਲਕ ਰਾਮ ਜੀ ਉਦਾਸੀ ਸੰਸਕ੍ਰਿਤੀ
(੮) ਬਾਬਾ ਬਖਤਾਵਰ ਸਿੰਘ ਜੀ ਗਯਾਨੀ

ਜਿਸ ਤਰਹਾਂ ਭਾਈ ਬਦਨ ਸਿੰਘ ਜੀ ਗਜਾਨੀ ਨੂੰ ਮਹਾਰਾਜਾ ਸਾਹਿਬ ਵਲੋਂ ਟੀਕਾ ਕਰਨ ਦੀ ਸੇਵਾ ਸਮੇਂ ਧਨ ਪਦਾਰਥ ਦ੍ਵਾਰਾ ਸਨਮਾਨਤ ਕੀਤਾ ਗਜਾ, ਇਸੀ ਤਰਹਾਂ ਇਸੀ ਕਮੇਟੀ ਦੇ ਮੈਂਬਰਾਂ ਦੇ ਖਰਚ ਤੇ ਅਰਾਮ ਲਈ ਮਹਾਰਾਜਾ ਸਾਹਿਬ ਜੀ ਨੇ ਜੋ ਉਦਾਰਤਾ ਦਿਖਲਾਈ ਓਹ ਕਥਨ ਤੋਂ ਬਾਹਰਾ ਹੈ, ਕਿਉਂਕੇ ਇਸ ਸੇਵਾ ਪਰ ਖਰਚ ਦੀ ਹਦ ਹਜਾਰਾਂ ਦੀ ਗਿਣਤੀ ਤੋਂ ਵਧਕੇ ਲੱਖਾਂ ਤੱਕ ਅੱਪੜ ਚੁਕੀ ਸੀ।

ਇਸੀ ਸਮੇਂ ਕੁਝ ਬਾਹਰ ਦੇ ਆਦਮੀਆਂ ਨਾਲ ਅਸੰਮਤੀ ਛਿੜ ਪਈ, ਪਰ ਤਦ ਭੀ ਮਹਾਰਾਜਾ ਸਾਹਿਬ ਜੀ ਦੇ ਪ੍ਰੇਮ ਤੇ ਭਰੋਸੇ ਦੇ ਕਾਰਣ ਕਾਰਜ ਨਿਰਵਿਘਨ ਸਮਾਪਤ ਹੋਯਾ।

ਇਸਤੋਂ ਮਗਰੋਂ ਭੀ ਕੋਈ ੨ ਵਿਦਜਵਾਨ ਟੀਕਾ ਸਾਹਿਬ ਨੂੰ ਦੇਖਨ ਲਈ ਸੱਦੇ ਜਾਂਦੇ ਰਹੇ; ਅਖੀਰ ਮਹਾਰਾਜ ਨੇ ਛਾਪਣੇ ਦਾ ਪ੍ਰਬੰਧ ਕੀਤਾ, ਕਾਗਜ ਆਦਿਕ ਮੰਗਵਾਇ, ਪਰ ਵਾਹਿਗੁਰੂ ਦੀ ਰਜ਼ਾ ਅੰਦਰ ਆਪ ਏਹ ਖੁਸ਼ੀ ਸੰਪੂਰਣ ਹੁੰਦੀ ਦੇਖਣ ਤੋਂ ਪਹਿਲੇ ਹੀ ਸਚਖੰਡ ਨੂੰ ਤਿਆਰੀ ਕਰ ਗਏ।

ਜਦ ਗੱਦੀ ਪਰ ਸ੍ਰੀ ਹਜੂਰ ਬੈਰਾੜ ਬੰਸ ਅਵਤੰਸ ਮਹਾਰਾਜਾ ਬਲਬੀਰ ਸਿੰਘ ਜੀ ਬਹਾਦਰ ਵਾਲੀਏ ਰਿਆਸਤ ਫਰੀਦ ਕੋਟ ਜੀ ਬਰਾਜੇ ਤੇ ਰਿਆਸਤ ਦੇ ਕਾਰਜਾਂ ਨੂੰ ਸੰਭਾਲਕੇ ਆਪਦਾ ਖਿਆਲ ਅਪਨੇ ਪਿਤਾ ਜੀ ਦੇ ਇਸ ਸੁਭ ਕਾਰਜ ਨੂੰ ਸਿਰੇ ਚਾੜ੍ਹਨ ਵੱਲ ਪ੍ਰੇਰਿਆ ਗਜਾ ਤਦ ਆਪ ਨੇ ਵਜ਼ੀਰ ਹਿੰਦ ਪ੍ਰੈਸ ਸ੍ਰੀ ਅੰਮ੍ਰਿਤਸਰ ਜੀ ਦੇ ਪ੍ਰਬੰਧਕਾਂ ਦੀ ਦ੍ਰਿੜ੍ਹਤਾ ਪਰ ਏਹ ਸੇਵਾ ਓਹਨਾਂ ਦੇ ਸਪੁਰਦ ਕਰ ਦਿਤੀ।

ਤਿੰਨ ਜਿਲਦਾਂ (ਸੈਂਚੀਆਂ) ਪ੍ਰਕਾਸ਼ਤ ਹੋਨ (ਛਪਣ) ਪਰ ਜਦ ਮਹਾਰਾਜਾ ਸਾਹਿਬ ਦਰਸ਼ਨ ਕਰਕੇ ਪ੍ਰਸੰਨ ਤੇ ਨੇਤ੍ਰ ਪਵਿਤ੍ਰ ਕਰ ਚੁਕੇ ਤਦ ਚੌਥੀ ਜਿਲਦ ਦੇ ਪੂਰਾ ਹੋਨ ਤੋਂ ਪਹਲੇ ਹੀ ਉਮਰ ਦੇ ਸਾਥ ਨ ਦੇਨੇ ਦੇ ਕਾਰਣ ਇਸ ਖੁਸ਼ੀ ਦੇ ਦੇਖੇ ਬਿਨਾਹੀ ਆਪ ਦਾ ਗੁਰ ਪੁਰੀ ਨੂੰ ਪਯਾਨਾ ਹੋਗਯਾ ਜਿਸ ਤੋਂ ਟੀਕਾ ਛਪਣ ਦਾ ਕਾਰਜ ਫੇਰ ਕੁਛ ਦੇਰ ਤੇ ਜਾ ਪਯਾ।

ਰਿਆਸਤ ਦੇ ਮਾਲਕ ਸ੍ਰੀ ਹਜੂਰ ਟਿਕਾ ਸਾਹਿਬ ਬੈਰਾੜ ਬੰਸ ਅਵਤੰਸ ਬ੍ਰਿਜਿੰਦ੍ਰ ਸਿੰਘ ਸਾਹਿਬ ਜੀ ਨੂੰ ਗੱਦੀ ਦਾ ਮਾਲਕ ਮੰਨ ਕੇ ਰਿਆਸਤ ਦੇ ਇੰਤਜ਼ਾਮ ਲਈ ਸ੍ਰਕਾਰ ਨੇ ਸ੍ਰ: ਬ੍ਹ: ਸਰਦਾਰ ਪ੍ਰਤਾਪ ਸਿੰਘ ਜੀ ਦੀ ਪ੍ਰਧਾਨਗੀ ਵਿਚ ਅੱਗੇ ਲਿਖੀ ਕੌਂਸਲ ਨੂੰ ਅਸਥਾਪਨ ਕਰ ਦਿਤਾ:-

(੧) ਸਰਦਾਰ ਨਰੈਣ ਸਿੰਘ ਜੀ ਸਾਹਿਬ ਮੈਂਬਰ

(੨) ਖਾਨ ਸਾਹਿਬ ਅਬਦੁਲ ਗਫੂਰ ਸਾਹਿਬ ਮੈਂਬਰ

ਹੁਣ ਚੌਥੀ ਜਿਲਦ ਦੇ ਛਪਣ ਦਾ ਜਿਕਰ ਕਰਨ ਪਰ ਸ੍ਰਦਾਰ ਬਹਾਦਰ ਸ੍ਰ: ਪ੍ਰਤਾਪ ਸਿੰਘ ਜੀ ਨੇ ਟੀਕਾ ਸਾਹਿਬ ਜੀ ਦੀ ਬਾਕੀ ਰੈਹਦੀ ਦੀ ਛਪਵਾਈ ਨੂੰ ਸਿਰੇ ਚਾੜ੍ਹਨਾ ਆਪਨੇ ਧੰਨਯ ਭਾਗ ਸਮਝਕੇ ਕੰਮ ਸ਼ੁਰੂ ਕਰਵਾ ਦਿਤਾ

ਤੇ ਟੀਕਾ ਸਾਹਿਬ ਜੀ ਦਾ ਬਾਕੀ ਹਿੱਸਾ ਛਪਕੇ ਤਿਆਰ ਹੋ ਗਯਾ।

ਟੀਕਾ ਸਾਹਿਬ ਦੇ ਛਪਣ ਤੋਂ ਤਰਸ ਰਹੇ ਪ੍ਰੇਮੀਆਂ ਨੂੰ ਪ੍ਰਸੰਨਤਾ ਪ੍ਰਾਪਤ ਹੋਈ, ਜਿਸਦੀ ਮੰਗ ਆਉਨੇ ਤੋਂ ਬਿਨਾ ਭੀ ਬਹੁਤ ਸਾਰੇ ਗੁਰਦ੍ਵਾਰੇ ਸਾਹਿਬਾਨ, ਗੁਰ ਤੀਰਥ ਅਸਥਾਨ ਤੇ ਮਸ਼ਹੂਰ ਜਗਹ ਤੋਂ ਮੰਗ ਆਉਨ ਪਰ ਨਿਹੰਗਾਂ ਸਿੰਘਾਂ, ਸਾਧੂਆਂ, ਸੰਤਾਂ ਤੇ ਸਰਧਾਵਾਨਾਂ ਨਿਰਧਨਾਂ ਨੂੰ ਰਿਆਸਤ ਫਰੀਦ ਕੋਟ ਦੇ ਮਹਾਰਾਜਗਾਨ ਵਲੋਂ ਟੀਕਾ ਸਾਹਿਬ ਦੀਆਂ ਬੀੜਾਂ ਅਰਦਾਸਾ ਕਰਵਾਈਆਂ ਗਈਆਂ, ਜਿਸ ਤੇ ਗੁਰਬਾਣੀ ਦੇ ਪ੍ਰਚਾਰ ਤੋਂ ਆਤਮਕ ਸੁਧਾਰ ਤੇ ਉਧਾਰ ਦਾ ਮਨੋਰਥ ਸਫਲ ਹੋਕੇ ਮਹਾਰਾਜਾ ਫਰੀਦ ਕੋਟ ਦੀ ਬੇਅੰਤ ਮਾਇਆ ਸਫਲ ਹੋਈ।

ਬਾਕੀ ਪ੍ਰੇਮੀਆਂ ਦੀ ਸੁਗਮਤਾ ਕਰਨ ਵਿਚ ਕੌਂਸਲ ਆਲੀਆ ਨੇ ਨਾਮ ਮਾਤਰ ਮੋਖ ਧਰਿਆ ਜੋ ਇਸ ਜੁਗਤ ਨਾਲ ਹਰ ਕੋਈ ਲਾਭ ਉਠਾ ਸਕੇ।

ਐਸਾ ਸਰਬ ਸੁਖਦਾਯਕ ( ਟੀਕਾ ਸਾਹਿਬ ) ਪਦਾਰਥ ਬਹੁਤ ਜਲਦੀ ਵਰਤ ਗਯਾ ਅਤੇ ਪ੍ਰੀਤਵਾਨ ਫਰੀਦ ਕੋਟ ਤੋਂ ਆ ਆ ਕੇ ਨਿਰਾਸ ਮੁੜਨੇ ਸ਼ੁਰੂ ਹੋਗਏ।

ਸੁਣਨ ਵਿਚ ਆਇਆ ਹੈ ਕਿ ਜਿਹਨਾਂ ਪਾਸ ਥੋੜੇ ਮੋਖ ਤੋਂ ਲੈਕੇ ਬੀੜਾਂ ਮੌਜੂਦ ਸਨ, ਓਹਨਾਂ ਤਰਸ ਰਹੇ ਸਰਧਾਲੂਆਂ ਤੋਂ ਰਜ ਰਜ ਕੇ ( ਮਾਯਾ ਦਾ ) ਲਾਭ ਉਠਾਯਾ।

ਐਸਾ ਹੋਕੇ ਭੀ ਜਦ ਲੈੜ ਪੂਰੀ ਹੋਣੀ ਬੰਦ ਹੋ ਗਈ ਤੇ ਟੀਕਾ ਸਾਹਿਬ ਦੀ ਮੰਗ ਦੇ ਹਜਾਰਾਂ ਪੱਤ੍ਰ ਆਏ ਦੇਖ ਸੁਣਕੇ ਸ੍ਰੀ ਹਜੂਰ ਗੁਰ ਪੁਰ ਨਿਵਾਸੀ ਮਹਾਰਾਜਾ ਬ੍ਰਿਜਿੰਦ੍ਰ ਸਿੰਘ ਜੀ ਨੇ ਬਾਅਖਤਿਆਰ ਹੋਣ ਤੋਂ ਪਹਲੇ ਹੀ ਸੰਗਤਾਂ ਦੀ ਮੰਗ ਪੂਰੀ ਕਰਨ ਵਾਸਤੇ ਹੁਕਮ ਦੇ ਦਿੱਤਾ ਕੇ ਦੂਜੀ ਐਡੀਸ਼ਨ ਛਾਪ ਦਿਤੀ ਜਾਵੇ, ਪਰੰਤੂ ਦੂਜੀ ਐਡੀਸ਼ਨ ਵਿਚ ਪੰਥ ਦੀਆਂ ਸਿੰਘ ਸਭਾਵਾਂ ਤੇ ਖਾਲਸਾ ਦੀਵਾਨਾਂ ਦੀ ਮਰਜੀ ਕੁਛ ਸੁਧਾਈ ਤੇ ਬ੍ਰਿਜ ਭਾਸ਼ਾ ਤੋਂ ਪੰਜਾਬੀ ਜ਼ਬਾਨ ਵਿਚ ਅਰਥ ਤਬਦੀਲ ਕਰਨ ਦੀ ਦੇਖਕੇ ਇਸ ਕਾਰਜ ਨੂੰ ਬਾਅਖਤਿਆਰੀ ਤੱਕ ਅਟਕਾ ਪਾ ਦਿਤਾ।

ਗੁਰਪੁਰ ਨਿਵਾਸੀ ਮਹਾਰਾਜ ਨੇ ਬਾਅਖਤਿਆਰ ਹੁੰਦਿਆਂ ਹੀ ਪਹਲੇ ਛਪ ਚੁਕੇ ਟੀਕਾ ਸਾਹਿਬ ਜੀ ਦੀ ਮੰਗ ਵਾਲੀਆਂ ਦਰਖਾਸਤਾਂ ਤੇ ਪ੍ਰਸੰਸਾ ਪੱਤ੍ਰਾਂ ਦੀ ਫਾਇਲ (ਮਿਸਲ)ਅਤੇ ਪੰਥ ਦੀਆਂ ਸੁਸੈਟੀਆਂ ਵੱਲੋਂ ਪ੍ਰਗਟ ਹੋਏ ਮਨਤੱਵ ਨੂੰ 'ਆਪ' ਤੇ ਆਪਣੇ ਨਿਕਟਵਰਤੀ ਸ੍ਰਦਾਰ ਸਹਿਬਾਂ ਦੇ ਵਿਚਾਰ ਵਿਚ ਰੱਖਕੇ ਅਖੀਰ ਸਾਉਣ ਸੰਮਤ ੧੯੭੫ ਨੂੰ ਆਪਣੀ ਕਲਮ ਮੁਬਾਰਿਕ ਨਾਲ ਹੁਕਮ ਲਿਖਯਾ ਕਿ:-

"ਗੁਰੂ ਪੰਥ ਵਲੋਂ ਪ੍ਰਗਟ ਹੋਏ ਖਯਾਲ ਨੂੰ ਪੂਰਾ ਕਰਨ ਵਾਸਤੇ ਪੰਥ ਦੇ ਪ੍ਰਸਿੱਧ ਵਿਦਵਾਨਾਂ(ਪੰਜਾਂ)ਦੀ ਇਕ ਕਮੇਟੀ ਬਨਾਈ ਜਾਵੇ ਤੇ ਓਹਨਾਂ ਸਾਹਿਬਾਂ ਦੀ ਸੇਵਾ ਵਿਚ ਲਿਖਯਾ ਜਾਵੇ ਕਿ ਓਹ ਫਰੀਦਕੋਟ ਦਰਸ਼ਨ ਦੇਣ ਤੇ ਇਸ ਜ਼ਰੂਰੀ ਸੇਵਾ ਨੂੰ

ਕਰਨ। ਇਸ ਪਵਿੱਤ੍ਰ ਕਾਰਜ ਦੀ ਸੇਵਾ ਵਾਸਤੇ ਰੁਪਯਾ ਦਰਬਾਰ ਰਿਆਸਤ ਵਲੋਂ ਖਰਚ ਕੀਤਾ ਜਾਵੇ, ਮੈਂ ਆਪਣੇ ਧੰਨਭਾਗ ਸਮਝਾਂਗਾ, ਅਤੇ ਜੋ ਪਹਿਲੇ ਛਪ ਚੁਕੇ ਟੀਕਾ ਸਾਹਿਬ ਜੀ ਦੀ ਮੰਗ ਤੇ ਪ੍ਰਸੰਸਾ ਤੋਂ ਪਾਯਾ ਗਯਾ ਹੈ, ਓਹ ਏਹ ਹੈ ਕਿ ਫਿਲਹਾਲ ਦੂਜੀ ਸੁਧਾਈ ਹੋਣ ਤੋਂ ਪਹਿਲੇ ੧੦੦੦ ਇਕ ਹਜ਼ਾਰ ਸੈਟ ਬਿਨਾ ਕਿਸੇ ਤਬਦੀਲੀਦੇ ਮੂਲ ਨੂੰ ਦੋਬਾਰਾ ਸੋਧਕੇ ਛਾਪਨ ਦੀ ਮਨਜ਼ੂਰੀ ਦਿੱਤੀ ਜਾਂਦੀ ਹੈ, ਅਤੇ ਤਾਕੀਦ ਕੀਤੀ ਜਾਂਦੀ ਹੈ ਕਿ ਛਪਵਾਈ ਦਾ ਪ੍ਰਬੰਧ ਬਹੁਤ ਜਲਦੀ ਕੀਤਾ ਜਾਵੇ।"

ਇਸ ਧਰਮੀ ਮਹਾਰਾਜੇ ਦਾ ਆਸ਼ਾ ਪੂਰਨ ਹੋਣ ਤੋਂ ਪਹਲੇ ਹੀ 'ਰਿਆਸਤ' ਤੇ ਰਿਆਯਾ, ਪ੍ਰਵਾਰ, ਅਤੇ ਪੰਚਭੂਤਕ ਸਰੀਰ (ਦੇਹ) ਨਾਲੋਂ ਵਿਛੋੜਾ ਹੋਗਯਾ, ਤੇ ਰਾਜ ਪ੍ਰਵਾਰ ਦਰਬਾਰ ਵਾਸਤੇ ਐਸੀ ਹਾਲਤ ਹੋਗਈ ਜੋ ਕਿਸੀ ਮਹਾਤਮਾਂ ਨੇ ਕਹਿਆ ਹੈ; ਯਥਾ:-

ਧੀਰਜ ਬੁਧਿ ਬਬੇਕ ਬਲ ਗਤਿ ਮਤਿ ਔਸਰ ਬਾਤ ॥
ਪ੍ਰੀਤਮ ਬਿਛਰਤ ਹੇ ਸਖੇ ਭੂਲ ਗਈ ਸੁਧਿ ਸਾਤ ॥

ਹੁਣ ਰਿਆਸਤ ਫਰੀਦ ਕੋਟ ਤਖਤ ਤਾਜਦੇ ਮਾਲਕ ਸ੍ਰੀ ਹਜ਼ੂਰ ਮਹਾਰਾਜਾ ਹਰਿੰਦਿਰ ਸਿੰਘ ਸਾਹਿਬ ਜੀ ਹਨ ਅਤੇ ਆਪਦੀ ਬਾਲ ਉਮਰ ਦੇ ਕਾਰਣ ਰਿਆਸਤ ਦੇ ਹਰ ਪ੍ਰਕਾਰ ਦੇ ਪ੍ਰਬੰਧ ਵਾਸਤੇ ਸ੍ਰਕਾਰ ਵੱਲੋਂ ਕੌਂਸਲ ਨੀਯਤ ਹੈ, ਜਿਸਦੇ ਸਭਾ ਸਦ ਏਹ ਸਾਹਿਬਾਨ ਹਨ:-

(੧) ਸ੍ਰਦਾਰ ਬਹਾਦਰ ਸ੍ਰਦਾਰ ਇੰਦਰ ਸਿੰਘ ਜੀ ਬੀ. ਏ. ਪ੍ਰੈਜ਼ੀਡੈਂਟ
(੨) ਸ੍ਰਦਾਰ ਫਤਹ ਸਿੰਘ ਜੀ ਮਿਲਟ੍ਰੀ ਮੈਂਬਰ
(੩) ਸ੍ਰਦਾਰ ਕਰਤਾਰ ਸਿੰਘ ਜੀ ਹੋਮ ਮੈਂਬਰ
(੪) ਲਾਲਾ ਇਜ਼ਤਰਾਇ ਜੀ ਬੀ. ਏ. ਐਲ. ਐਲ. ਬੀ. ਰੈਵੀਨ੍ਯੂ ਮੈਂਬਰ
(੫) ਸ਼ੇਖ ਅਲੀ ਮਹੰਮਦ ਜੀ ਜੁਡੀਸ਼ਲ ਮੈਂਬਰ

ਇਸ ਰਾਜ ਘਰਾਣੇ ਵੱਲੋਂ ਪਹਲੇ ਭੀ ਅਕਾਲ ਪੁਰਖ ਦੀ ਪ੍ਰੇਰਨਾਂ ਨਾਲ ਪੰਥਕ ਸੇਵਾ ਹੁੰਦੀ ਰਹੀ ਹੈ, ਇਸ ਲਈ ਗੁ:ਪੁਰ ਨਿਵਾਸੀ ਮਹਾਰਾਜ ਦੀ ਕਲਮ ਨਾਲ ਲਿਖਯਾ ਹੁਕਮ ਸਤਕਾਰ ਦੇ ਨਾਲ ਦੇਖਯਾ ਜਾਕੇ, ਸ੍ਰੀ ਮਹਾਰਾਣੀ ਸਾਹਿਬਾਂ (ਮਹਾਰਾਜਾ ਬ੍ਰਿਜਿੰਦ੍ਰ ਸਿੰਘ ਜੀ) ਦੀ ਇੱਛਾ ਅਨੁਸਾਰ ਦੂਜੀ ਐਡੀਸ਼ਨ ਇਕ ਹਜ਼ਾਰ ਸੈਟ ਟੀਕਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਛਾਪਣ ਦੀ ਸੇਵਾ ਭਾਈ ਬਹਾਦਰ ਸਿੰਘ ਜੀ ਮੈਨੇਜਰ ਵਜ਼ੀਰ ਹਿੰਦ ਪ੍ਰੈਸ ਸ੍ਰੀ ਅੰਮ੍ਰਿਤਸਰ ਜੀ ਨੂੰ ਦਿਤੀ ਗਈ ਹੈ।

ਪਹਲੀ ਐਡੀਸ਼ਨ ਵਿਚ ਭੁੱਲਾਂ ਤੇ ਕਾਗਜ਼ ਕਮਜ਼ੋਰ ਹੋਣ ਤੋਂ ਇਸ ਦੂਜੀ ਵਾਰ ਦੀ ਛਪਵਾਈ ਸਮੇਂ ਕੌਂਸਲ ਆਲੀਆ ਨੇ ਬਹੁਤ ਸੁੰਦਰ ਸਾਫ ਚਿਕਨਾ ਤੇ ਮੋਟਾ ਵਧੀਆ ਕਾਗਜ਼ ਲਗਵਾਕੇ ਦੋਬਾਰਾ ਸੁਧਾਈ ਵਾਸਤੇ ਰਿਆਸਤ ਵੱਲੋਂ ਪਰੂਫਰੀਡਰ (ਸੋਧਕ) ਰਖਕੇ ਬਹੁਤ ਸੁੱਧ ਤੇ ਸੈਂਕੜੇ ਅਖੰਡ ਪਾਠ ਹੋ ਚੁਕੇ ਲਿਖਤ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ (ਜੋ ਗੁਰਦਵਾਰਾ ਕਿਲਾ ਮੁਬਾਰਿਕ ਵਿਚ ਹਨ) ਦੇ ਨਾਲ ਸੁਧਾਈ ਕਰਵਾਈ ਹੈ।

ਗੁਣੀ ਜਨਾਂ ਦੀ ਸੇਵਾ ਵਿਖੇ ਬਿਨੈ ਹੈ ਕਿ ਓਹ ਸ੍ਰੀ ਹਜ਼ੂਰ ਮਹਾਰਾਜਾ ਬਿਕ੍ਰਮਾ ਸਿੰਘ, ਮਹਾਰਾਜਾ ਬਲਬੀਰ ਸਿੰਘ ਅਤੇ ਸ੍ਰੀ ਮਹਾਰਾਜਾ ਬ੍ਰਿਜਿੰਦ੍ਰ ਸਿੰਘ ਜੀ ਦੀਆਂ ਮੇਹਨਤਾਂ ਅਤੇ ਸੇਵਾ ਵਲ ਧਿਆਨ ਕਰਕੇ ਪ੍ਰਾਰਥਨਾਂ ਕਰਨ ਕਿ ਵਾਹਿਗੁਰੂ ਗੁਰਪੁਰ ਨਿਵਾਸੀ ਮਹਾਰਾਜਿਆਂ ਦੀਆਂ ਪਵਿੱਤ੍ਰ ਆਤਮਾਂ ਨੂੰ ਸਦੈਵ ਆਪਣੇ ਚਰਣਾਂ ਵਿਚ ਨਿਵਾਸ ਬਖਸ਼ਨ, ਅਤੇ ਸ੍ਰੀ ਹਜ਼ੂਰ ਮਹਾਰਾਜਾ ਹਰਿੰਦਿਰ ਸਿੰਘ ਸਾਹਿਬ ਬਹਾਦਰ ਵਾਲੀਏ ਰਿਆਸਤ ਫਰੀਦਕੋਟ ਜੀ ਨੂੰ ਸਹਿਤ ਕਵਰ ਮਨਜੀਤੇਂਦ੍ਰ ਸਿੰਘ ਸਾਹਿਬ ਜੀ ਦੇ ਨਿਆਯਕਾਰੀ ਧਰਮੀ ਤੇ ਪੰਥ ਸੇਵਕ ਜੀਵਨ ਪ੍ਰਦਾਨ ਕਰਕੇ, ਦੀਰਘ ਆਯੂ ਬਖਸ਼ਸ਼ ਕਰੇ।

ਟੀਕਾ ਸਾਹਿਬ ਤੋਂ ਲਾਭ ਉਠਾਣ ਵਾਲੇ ਬਾਰਾਂ ਬਰਸ ਤੋਂ ਭਾਵੇ ਪਿਆਸੇ ਬਾਣੀ ਤੇ ਨਾਮ ਦੇ ਰਸੀਆਂ ਦੀ ਪਿਆਸ ਨੂੰ ਬੁਝਾਣ ਦੀ ਖਾਤਰ ਜੋ ਉੱਦਮ ਕੌਂਸਲ ਆਲੀਆ ਵੱਲੋਂ ਹੋਇਆ ਹੈ, ਅਕਾਲ ਪੁਰਖ ਸ੍ਰਦਾਰ ਇੰਦਰ ਸਿੰਘ ਜੀ ਪ੍ਰੈਜ਼ੀਡੈਂਟ ਸਾਹਿਬ ਨੂੰ ਸਿੱਖੀ ਸਿਦਕ, ਭਰੋਸਾ ਦਾਨ ਬਖਸ਼ਕੇ ਐਸੀ ਦਯਾ ਕਰੇ ਕਿ ਆਪਦੇ ਹੱਥੋਂ ਰਿਆਸਤ ਦਾ ਇੰਤਜ਼ਾਮ ਅਤੀ ਉੱਤਮ ਅਰ ਪਰਜਾ ਤੇ ਰਾਜ ਘ੍ਰਾਣੇ ਨੂੰ ਸਰਬ ਪ੍ਰਕਾਰ ਸੁਖਦਾਈ ਹੋਵੇ।

"ਭੁਲਣ ਅੰਦਰਿ ਸਭੁ ਕੋ ਅਭੁਲ ਗੁਰੂ ਕਰਤਾਰਿ"

ਗੁਰਵਾਕ ਅਨੁਸਾਰ ਅਸਾਂ ਪਹਿਲੀ ਤੇ ਦੂਜੀ ਐਡੀਸ਼ਨ ਟੀਕਾ ਸਾਹਿਬ ਜੀ ਦਾ ਹਾਲ ਤੁਸਾਡੀ ਸੇਵਾ ਵਿਚ ਦਸ ਦਿਤਾ ਹੈ, ਪਰ ਏਹ ਦਾਵਾ ਕਰਨਾ ਕਿ ਇਸ ਵਿਚ ਕੋਈ ਭੁੱਲ ਨਾ ਹੋਵੇਗੀ, ਮਨੁੱਖ ਮਾਤਰ ਦੇ ਕਦਰ ਤੋਂ ਬਾਹਰ ਹੈ ਗੁਣੀਜਨ ਯਦੀ ਕੋਈ ਭੁੱਲ ਦੇਖਣ ਤਦ ਖਿਮਾਂ ਕਰਨ।

ਗੁਰੂ ਜੀ ਦੀ ਬਾਣੀ ਆਤਮ ਸਮੁੰਦਰ ਹੈ ਇਸਦਾ ਅੰਤ ਸਤਿਗੁਰੂ ਆਪ ਹੀ ਜਾਣਦੇ ਹਨ। ਹਾਂ, ਮਰਜੀਉੜੇ ਟੁੱਬੀਆਂ ਮਾਰਦੇ ਹਨ ਜੋ ਕੁਛ ਲੱਭਦੇ ਹਨ ਕਦਰਦਾਨਾਂ ਅੱਗੇ ਲਿਆ ਰਖਦੇ ਹਨ, ਤਾਂਤੇ ਗੁਣੀਜਨਾਂ ਨੂੰ ਸੇਵਕਾਂ ਦੀ ਮੇਹਨਤ ਵੱਲੋਂ ਦੇਖਕੇ ਸਦੈਵ ਖਿਮਾਂ ਦੀ ਦ੍ਰਿਸ਼ਟੀ ਦਾ ਪਾਤਰ ਬਣਾਨਾ ਚਾਹੀਦਾ ਹੈ।

ਫਰੀਦ ਕੋਟ
੨੭ ਕੱਤਕ
ਸੰਮਤ ੧੯੮੧

ਲੇਖਕ:-ਬਦਨ ਸਿੰਘ ਗਜਾਨੀ, ਲਧਾ ਸਿੰਘ ਹਜ਼ੂਰੀ ਰਾਗੀ
ਫਰੀਦ ਕੋਟ



## ਮੁਖ ਬੰਦ

੧ ਓ ਸਤਿਗੁਰਪ੍ਰਸਾਦਿ ॥ ਅਥ ਨ੍ਰਿਪ ਬੰਸ ਬਰਨਨ ॥ ਦੋਹਿਰਾ ॥ ਸ੍ਰੀ ਗੁਰ ਨਾਨਕ ਦਸਮ ਗੁਰ ਪਾਦ ਪਦਮ ਸਿਰ ਨਜਾਇ ॥ ਬਰਨਨ ਸ੍ਰੀ ਨ੍ਰਿਪ ਬੰਸ ਕੋ ਜੋਗ ਅਹੈ ਅਬ ਲਜਾਇ ॥ ੧ ॥ ਚੰਦ੍ਰ ਬੰਸ ਸ੍ਰੀ ਕ੍ਰਿਸ੍ਨ ਕੇ ਬਜ੍ਰਨਾਭ ਭੂਪਾਲ ॥ ਤਾ ਕੁਲ ਮਹ ਭਾਟੀ ਭਜੋ ਧਰਮ ਧੁਰੰਧਰ ਦਜਾਲ ॥ ੨ ॥ ਤਬਤੇ ਭਾਟੀ ਛਤ੍ਰਿਅਨ ਸੰਗਜਾ ਭਈ ਨ੍ਰਿਪਾਲ ॥ ਜੂੰਧਰ ਨ੍ਰਿਪ ਤਹ ਕੁਲ ਭਯੋ ਭੁਜ ਬਲਿਬੀਰ ਬਸਾਲ ॥ ੩ ॥ ਸੁਤ ਇਕੀਸ ਤਹ ਕੇ ਭਏ ਰੂਪਸੀਲ ਗੁਨ ਧਾਮ ॥ ਤਾਮੇ ਬਾਟੇ ਰਾਇ ਜੋ ਭੂਪਤ ਭਯੋ ਲਲਾਮ ॥ ੪ ॥ ਮੰਗਲ ਨ੍ਰਿਪ ਤਾਕੇ ਭਯੋ ਤਹ ਉਟਾਂਧਰਾ ਤਾਤ ॥ ਤਾ ਕੁਲ ਸਿਧੂ ਹੋਤ ਭੇ ਪਰਮ ਪ੍ਰਤਾਪੀ ਖਿਜਾਤ ॥ ੫ ॥ ਜਾਸ ਨਾਮ ਤੇ ਆਜ ਲੌ ਸਿੱਧੂ ਗੋਤ ਪ੍ਰਸਿਧ ॥ ਭੂਰੀ ਨ੍ਰਿਪਤਾ ਕੇ ਭਯੋ ਬਲੀ ਬੀਰ ਗੁਣ ਬ੍ਰਿਧ ॥ ੬ ॥ ਤਾਕੇ ਜੇਰਸ ਨ੍ਰਿਪ ਭਯੋ ਗੋਲਾ ਤਾਕੇ ਧਾਮ ॥ ਤਾਕੇ ਪੁਨ ਮਾਹੀ ਭਯੋ ਤਾਸ ਹਮੀਰਾ ਨਾਮ ॥ ੭ ॥ ਬਡੇ ਅਮੀਰ ਹਮੀਰ ਜੋ ਤਾਕੇ ਭਯੋ ਬਰਾਰ ॥ ਜਾਤੇ ਅਬ ਲੌ ਬਿਦਤ ਬਰ ਬਿਸ੍ਵ ਬੰਸ ਬੈਰਾਰ ॥ ੮ ॥ ਦੇਸ ਦੇਸ ਇਸ ਬੰਸ ਕੇ ਬਹੁਤ ਭਯੋ ਬਿਸਤਾਰ ॥ ਪਟਿਆਲਾ ਨਾਭਾਦਿ ਨ੍ਰਿਪ ਭਏ ਸਰਬ ਸੁਖ ਕਾਰ ॥ ੯ ॥ ਤਾਹਿ ਬੰਸ ਬੈਰਾਰ ਮੇਂ ਸੰਘਰ ਨਾਮ ਪ੍ਰਸਿਧ ॥ ਭਯੋ ਸੁ ਸੰਘਰ ਕਾਰ ਨ੍ਰਿਪ ਤੇਜ ਨੀਤਿ ਬਲ ਬ੍ਰਿਧ ॥ ੧੦ ॥ ਤਾਕੇ ਸੁਤ ਚੌਦਾਂ ਭਏ ਲਾਲਾ ਭਲਣ ਆਦਿ ॥ ਲਾਲਾ ਕੇ ਪੁਨ ਸੁਤ ਭਯੋ ਨਾਮ ਕਪੂਰਾ ਧਾਦ ॥ ੧੧ ॥ ਕੋਟ ਕਪੂਰਾ ਸ਼ੈਹਰ ਜਹ ਬਾਂਧਿਯੋ ਨਾਮ ਬਨਾਇ ॥ ਸੁਖੀਆ ਮੁਖੀਆ ਪੁਤ੍ਰ ਭੇ ਸੇਮਾ ਐ ਬਿਧਤਾਇ ॥ ੧੨ ॥ ਜੋਧ ਸਿੰਘ ਅਰ ਬੀਰ ਸਿੰਘ ਤਿਯੋ ਹਮੀਰ ਸਿੰਘ ਜਾਨ ॥ ਤ੍ਰੈ ਸੁਤ ਸੁਖੀਆ ਸਿੰਘ ਕੇ ਅਮਿਤ ਤੇਜ ਕੀ ਖਾਨ ॥ ੧੩ ॥ ਤੀਨ ਸੁ ਭ੍ਰਾਤਨ ਮੇਂ ਪਰਿਯੋ ਜਬ ਸਭ ਭਾਂਤਿ ਬਗਾਰ ॥ ਭਯੋ ਅਮੀਰ ਹਮੀਰ ਸਿੰਘ ਮਦਤ ਸਿੰਘ ਸਰਦਾਰ ॥ ੧੪ ॥ ਰਜਧਾਨੀ ਤਬ ਤਿਨ ਕਰੀ ਕੋਟ ਫਰੀਦ ਮਹਾਨ ॥ ਤਾ ਦਿਨ ਤੇ ਸਭ ਹੀ ਕਹਤ ਧਹ ਰਿਆਸਤ ਸੁਖ ਦਾਨ ॥ ੧੫ ॥ ਬਸਤ ਬੰਸ ਬੈਰਾਰ ਬਹੁ ਸਿੱਧੂ ਗੋਤ ਪ੍ਰਸਿਧ ॥ ਮਾਨਤ ਸ੍ਰੀ ਕਲਗੀ ਧਰਹ ਬਲੀ ਬੀਰਤਾ ਬ੍ਰਿਧ ॥ ੧੬ ॥ ਤਾਕੇ ਮੋਹਰ ਸਿੰਘ ਭੇ ਚੜ੍ਹਤ ਸਿੰਘ ਸੁਤ ਤਾਸ ॥ ਤਾਂ ਸੁਤ ਭਯੋ ਪਹਾੜ ਸਿੰਘ ਅਮਿਤ ਤੇਜ ਕੀ ਰਾਸ ॥ ੧੭ ॥ ਤਾਕੇ ਸੁਤ ਅਤਿ ਤੇਜਮਜ ਸ੍ਰੀ ਵਜੀਰ ਮ੍ਰਿਗੇਸ ॥ ਰਾਜ ਤਖਤ ਇਸਥਿਤ ਭਏ ਅਰਿ ਸਜਾਰਨ ਮ੍ਰਿਗੇਸ ॥ ੧੮ ॥ ਤੀਰਥ ਬਰਤ ਅਰ ਦਾਨ ਮੈਂ ਸਦਾ ਰਹਿਤ ਸਵਧਾਨ ॥ ਸੁਨਤ ਪੁਰਾਨ ਪੁਰਾਨ ਅਰ ਧਰ ਉਰ ਗੁਰ ਬਰ ਧਜਾਨ ॥੧੯॥ ਗੁਰਸਿੱਖੀ ਗੁਰਮੁਖ ਧਰਮ ਗੁਰ ਗਾਦੀ ਕੀ ਰੀਤਿ ॥ ਪ੍ਰੀਤਿ ਸਹਤ ਪਾਲਨ ਕਰੀ ਖਾਸ ਖਾਲਸਾ ਨੀਤਿ ॥੨੦॥ ਦਿਹਲੀ ਪਟਨਾ ਸ਼ੈਹਰ ਜੋ ਅਬਚਲ ਅਬਚਲ ਧਾਮ ॥ ਇਤਜਾਦਿਕ ਜਾਤ੍ਰਾ ਕਰੀ ਦੀਨੇ ਦਾਨ ਸੁ ਗ੍ਰਾਮ ॥ ੨੧ ॥ ਤੀਰਥ ਬਾਸੀ ਜਾਹਿ ਕੋ ਚਿਤਵਤ ਹੈਂ ਚਿਤ ਲਾਇ ॥ ਅਬ ਨਿਰਪਤ ਜੋ ਆਇ ਹਮ ਸਮ ਨਿਰਪਤ ਕਰ ਜਾਇ ॥ ੨੨ ॥ ਆਯੁ ਪ੍ਰਯੰਤ ਨ ਜਿਨ ਕੀਯੋ ਪਰਤੀਯ ਸੰਗ ਮਿਲਾਪ ॥ ਪਲਟਿਯੋ ਨਹ ਪੂਰੋ ਭਯੋ ਜਾਕੇ ਵਰ ਅਰ ਸ੍ਰਾਪ ॥੨੩॥ ਸ੍ਰੀ ਵਜ਼ੀਰ ਸਿੰਘ ਕੇ ਸੁ ਗੁਨ ਗਨੇ ਕਵਨਪੈ ਜਾਹਿ ॥ ਜਾਹ ਸਮਾਧਹੂੰ ਪੈ ਸੁਜਨਮਨਭਾਵਤ ਫਲਪਾਹਿ ॥੨੪॥ ਚੌਪਈ ॥ ਰਾਜ ਤੇਜ ਬਿਕ੍ਰਮ ਸਿੰਘ ਪਾਯੋ ॥ ਧਰਮ ਨਜਾਇ ਕਰ ਪ੍ਰਜਾ ਰਿਝਾਯੋ ॥ ਰਾਜ ਪ੍ਰਬੰਧ ਬਿਬਧ ਬਿਧ ਬਾਧਾ ॥ ਸ੍ਰਬ ਭਾਂਤਿ ਸ੍ਰਬ ਸਤ੍ਰੁਨ ਸਾਧਾ ॥ ੨੫ ॥ ਛਪਯ ॥ ਅਤਿ ਉਦਾਰ ਦਾਤਾਰ ਦੀਨ ਦਾਰਿਦ੍ਰ ਦੁਰਾਵਨ ॥ ਸਮਰ ਸੂਰ ਰਸ ਪੂਰ ਪ੍ਰਜਾ ਪ੍ਰਤਿਪਾਲਕ ਪਾਵਨ ॥ ਬਿਦਜਾ ਬਿਤ ਬਿਤਰੰਨ ਧਨ ਧਰਨੀ ਤਲ ਮੰਡਨ ॥ ਸੀਲ ਸੁ ਜਸ ਸਿਰਮੌਰ ਸਕਲ ਸੱਜਨ ਦੁਖ ਖੰਡਨ ॥ ਨਿਤ ਗੁਰ ਮੁਖ ਧਰਮ ਕਿਰਤਿ ਸੁਮਿਤ ਬਸਪਤ ਬਿਕਸਤ ਬਦਨ ॥ ਰਾਜਾਧਿਰਾਜ ਮਹਾਰਾਜ ਜੂ ਬਿਕ੍ਰਮ ਸਿੰਘ ਸੋਭਾ ਸਦਨ ॥ ੨੬ ॥ ਦੋਹਰਾ ॥ ਬਿਕ੍ਰਮ ਸਿੰਘ ਮਹਾਰਾਜ ਕੋ ਕਿਹ ਬਿਧ ਕਰੋਂ ਉਚਾਰ ॥ ਖਿਮਾ ਨੀਤਿ ਤਪ ਤੇਜਤਾ ਲੀਨ ਮਨੋ ਅਵਤਾਰ ॥੨੭॥ ਜਿਹ ਅਪਨੀ ਸੁਭ ਆਵ ਮਹ ਅਵਰ ਕਾਜ ਨਹਿ ਕੀਨ ॥ ਗੁਰ ਸੇਵਾ ਕੇ ਕਾਮ ਕਰ ਬਡੀ ਬਡਾਈ ਲੀਨ ॥ ੨੮ ॥ ਅੰਮ੍ਰਿਤ ਸਰ ਗੁਰਧਾਮ ਮੇਂ ਬਿਜਲੀ ਕੀਯੋ ਪ੍ਰਕਾਸ਼ ॥ ਉਜਲ ਜਸ ਨ੍ਰਿਪ ਕੋ ਮਨੋ ਉਦਤ ਭਯੋ ਚਹੁਪਾਸ ॥੨੯॥ ਪੁਨ ਲੰਗਰ ਗੁਰ ਬਾਗ ਮੇਂ ਕੀਨੋ ਬਿਦਤ ਬਨਾਇ ॥ ਆਠ ਜਾਮ ਜਾਚਿਕ ਜਿਤੇ ਖਾਵਤ ਪੇਟ ਅਘਾਇ ॥ ੩੦ ॥ ਬਿਕ੍ਰਮੇਸ ਮਹਾਰਾਜ ਸਮ ਕੋ ਦਾਨੀ ਜਗ ਔਰ ॥ ਕਵਿ ਕੇ ਵਿਦ ਪਦ ਦ੍ਰਵਤ ਜੋ ਕਲਪ ਬ੍ਰਿਖ ਕੀ ਤੌਰ ॥੩੧॥ ਜਦਪਿ ਹੁਤਾਸਨ ਤਰਨ ਤੇ ਤੇਜ ਅਧਿਕ ਨਰ ਰਾਇ ॥ ਬਿਪ੍ਰ ਸੰਤ ਗੁਰ ਅੰਸ ਪਰ ਸੀਤਲ ਰਹਿਤ ਸਦਾਇ ॥ ੩੨ ॥ ਬਿਕ੍ਰਮ ਸਿੰਘ ਮਹਾਰਾਜ ਕੀ ਰਾਜ ਭਗਤਿ ਲਖ ਆਪ ॥ ਹਜਰਤ ਕੈਸਰਹਿੰਦ ਜੂ ਕਿਯੋ ਸੁ ਅਧਿਕ ਪ੍ਰਤਾਪ ॥੩੩॥ ਬਿਕ੍ਰਮ ਸਿੰਘ ਪਟਤਰ ਲਿਯੋ ਕਹੋ ਕਾਹਿ ਉਪਮਾਨ ॥ ਬਿਕ੍ਰਮ ਸਮ ਬਿਕ੍ਰਮ ਨ੍ਰਿਪਤ ਸਿੰਘ ਬਸੇਖ ਪ੍ਰਮਾਨ ॥ ੩੪ ॥ ਅਥ ਰਾਜਕੁਮਾਰ ਬਰਨਨ ॥ ਕਬਿਤ ॥ ਰਾਗ ਭਰੇ ਭਾਗ ਭਰੇ ਬਿਦਜਾ ਅਨਰਾਗ ਭਰੇ ਰੀਤ ਭਰੇ ਨੀਤ ਭਰੇ ਸਭ ਸੁਖ ਮਾਨੇ ਹੈ ॥ ਪ੍ਰਜਾ ਪ੍ਰਤਿਪਾਲਕ ਹੈ ਅਰਿ ਗਨ ਘਾਲਕ ਹੈ ਲਾਲਕ ਹੈ ਨ੍ਰਿਪ ਕੇ ਸੁ ਸੰਤ ਸਨਮਾਨੇ ਹੈ ॥ ਨੀਕਾ ਨਾਮ ਟੀਕਾ ਬਲਬੀਰ ਸਿੰਘ ਮਹਾਰਾਜ ਕੁਆਰ ਗਜੇਂਦ੍ਰ ਸਿੰਘ ਸੋਦ੍ਰ ਸੁਹਾਨੇ ਹੈ ॥ ਅਤਿ ਸੁ ਕੁਮਾਰ ਮਾਰ ਹੂੰ ਤੇ ਚਾਰ ਜਿਨੇ ਹੇਰ ਸਭ ਨਰ ਨਾਰਿਨ ਕੇ ਹੀਯਰੇ ਹਰਾਨੇ ਹੈ ॥ ੩੫ ॥ ਚੌਪਈਆ ਛੰਦ ॥ ਬਲਬੀਰ ਸਿੰਘ ਮਹਾਰਾਜ ਧਾਂਮ ਨਹਿ ਸੁਤ ਪ੍ਰਗਟਾਨਾ ॥ ਕੰਵਰ ਗਜੇਂਦ ਸਿੰਘ ਕੇ ਬਾਲਕ ਦੋਯ ਮਾਨਾ ॥ ਤਿਲਕ ਬ੍ਰਿਜਿੰਦ੍ਰ ਸਿੰਘ, ਕੰਵਰ ਸ਼ਿਵਇੰਦ੍ਰ ਸਿੰਘ ਬਰ ॥ ਗੋਦੀ ਲੀਨ ਬਠਾਇ ਪੁਤ ਸਮ ਕੀਣ ਭੂਪ ਪ੍ਰੇਰ ॥ ੩੬ ॥ ਦੋਹਿਰਾ ॥ ਬ੍ਰਿਜਿੰਦ੍ਰ ਸਿੰਘ ਰਾਜ ਪਾ ਖਿਦਮਤ ਕਰੀ ਅਪਾਰ ॥ ਮਹਾਰਾਜ ਮੇਜ਼ਰ ਪੁਗਲ ਦੀਯੋ ਮਾਨ ਸਰਕਾਰ ॥ ੩੭ ॥ ਬ੍ਰਿਜਿੰਦ੍ਰ

ਸਿੰਘ ਭੂਪ ਧਰਮਿ ਅਰ ਦਾਨਿ ਮਹਾਬਰ ॥ ਪਰਜਾ ਹੇਤ ਪਜਾਰ ਰੂਪ ਸੁੰਦਰ ਅਤ ਨਿਰਡਰ ॥ ਕਾਰਜ ਧਰਮ ਨਿਜਾਪ੍ਰ ਕੇ ਕਰ ਬਡੇ ਮਹਾਨਾ ॥ ਨਉਸ਼ੇਰਵਾਂ ਕੀ ਤਰਹ ਪਰਜਾ ਮਨ ਮਾਨਾ ॥ ੩੮ ॥ ਮੁੜ ਟੀਕਾ ਕੇ ਛਪਨ ਕਾ ਦੇ ਹੁਕਮ ਅਪਾਰਾ ॥ ਸੋਧ ਕਰਨ ਕੀ ਆਗਯਾ ਜੋ ਪੰਥ ਉਚਾਰਾ ॥ ਪਰ ਦੇਖਨ ਕੋ ਸਮਜ ਨਹੀਂ ਭੂਪਤ ਕੋ ਪਾਯੋ ॥ ਗੁਰ ਬਰ ਅਕਾਲ ਕੇਹੁਕਮਸੇ ਗੁਰ ਪੁਰੀ ਸਿਧਾਯੋ ॥ ੩੯ ॥ ਅਬ ਸੁਤ ਤਾਕੇ ਭਵਨ ਮੈਂ ਦੋ ਭੂਪ ਦੁਲਾਰੇ ॥ ਹਰਿਇੰਦ੍ਰ ਸਿੰਘ ਮਹਾਰਾਜ ਹੈਂ ਹੋਵਨ ਹਾਰੇ॥ ਜੀਵਤ ਰਹੇਂ ਕੁਮਾਰ ਮਨਜੀਤੇਂਦ੍ਰ ਸਿੰਘ ਜੀ ਲਖੁ ਕੰਵਰ ਸੁਜਾਨਾ ॥ ਗੁਰੂ ਪੰਥ ਸੇਵਕ ਸਦਾ ਹੋ ਬ੍ਰਿਧੀ ਮਹਾਨਾ ॥ ੪੦ ॥ ਟੋਜ ਭੂਪਤ ਕੇ ਲਾਲਾ ॥ ਦੀਰਘ ਆਯੂ ਰਾਜ ਅਟਲ ਕਰਿ ਗੁਰੂ ਦਯਾਲਾ ॥ ਟੀਕਾ ਸ੍ਰੀ ਗੁਰੂ ਗ੍ਰੰਥ ਜੀ ਇਨਕੀ ਮਨ ਭਾਵਨ ॥ ਸ੍ਰੀ ਮਹਾਰਾਨੀ ਆਗਯਾ ਤੇ ਕੀਨ ਛਪਾਵਨ ॥ ੪੧ ॥

ਅਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੇ ਪ੍ਰਮਾਰਥ ਨ੍ਰਿਨਜ ਕੇ ਕਾਰਨ ॥ ਲਲਤ ਪਦ ਛੰਦ ॥
ਬਹੁਤ ਦਿਨਨ ਤੇ ਮਹਾਰਾਜ ਕੇ ਚਿਤ ਮਹਿ ਰਹਿਤ ਸਦਾਈ ॥ ਜਗਤ ਮਧ ਸਿਧਾਂਤ ਰੂਪ ਸ੍ਰੀ ਸਤਿਗੁਰ ਬਾਣੀ ਗਾਈ ॥ਭਾਵ ਭਗਤਿ ਭਗਵੰਤ ਭਰੋਸਾ ਗੁਰਮੁਖ ਧਰਮ ਚਲਾਯੋ॥ ਸਭ ਮੱਤਨ ਕੇ ਮਤਿ ਤੇ ਅਦਿਭੁਤ ਸੁਗਮ ਪੰਥ ਪ੍ਰਗਟਾਯੋ ॥ ੪੨ ॥ ਮਿਲਤ ਨਾ ਏਕ ਏਕ ਕੇ ਮਤ ਤੇ ਅਪਨੇ ਅਪਨੇ ਗਾਵੈ॥ਹਿੰਦੂ ਤੁਰਕ ਅਨੇਕਨ ਮਤ ਰਚਨਿਜਨਿਜਬਾਤ ਬਨਾਵੈ॥ ਸਭ ਤੇ ਸਾਂਝੀ ਸਭ ਤੇ ਨ੍ਯਾਰੀ ਸੁਧ ਸਤ੍ਰ ਨਿਰਧਾਰੀ ॥ ਗੁਰ ਬਾਣੀ ਕੀਮਹਿਮਾ ਭਾਰੀ ਸਮਝੇ ਜੋ ਅਬ ਕਾਰੀ ॥ ੪੩ ॥ ਬਾਰਬਾਰ ਧਾਤੇ ਕਾਹੂੰ ਸੋ ਨ ਦ੍ਵੈਤ ਬਰ ਸੁਧ ਸਨਾਤਨ ਮਤ ਹੈ ॥ ਕਰਮ ਨਾਮ ਬਰਨਤ ਸਭਹੀ ਜਨ ਸਾਚੇ ਨਾਮ ਸੁ ਸਤਿ ਹੈ॥ ਪੁਛਿਨੇ ਪ੍ਰਤਿ ਸਬਦਨ ਸੋਈ ਅਰਥ ਧਰਜੇ ਗੁਰ ਰਾਈ ॥ ਦੇਸ ਦੇਸ ਕੀ ਭਾਖਾ ਤਾਤੇ ਸੁਗਮ ਨ ਸਮਝੀ ਜਾਈ ॥ ੪੪ ॥ ਅੰਗ੍ਰੇਜ਼ੀ ਮੈਂ ਜਾਸੋ ਅਰਥ ਕਹੇ ਸੋ ਨਿਜ ਨਿਜ ਮਤ ਅਨਮਾਨਾ ॥ ਸੰਪ੍ਰਦਾਇ ਇਕ ਕੋਨ ਜਾਹਿ ਕੀ ਸੋ ਸੋਧੀਐ ਪ੍ਰਧਾਨਾ ॥ ਪੁਨਾ ਪਾਰਸ ਹੂੰ ਇਕ ਸਾਹਿਬ ਨੇ ਟੀਕਾ ਕਛਕ ਬਨਾਯੋ ॥ ਸਾਰਥ ਭਯੋ ਨ ਔਰ ਕਠਨ ਭੋ ਪਰਮਾਰਥ ਨਹ ਪਾਯੋ ॥ ੪੫॥ ਮੈਂ ਪੁਰਸਾਰਥ ਕੀਯੋ ਅਕਾਰਥ ਪਾਯੋ ॥ ਅਖਰ ਔਰ ਔਰ ਹੀ ਪਢ ਕਰ ਪੂਰਨ ਭਯੋ ਨ ਭਾਯੋ ॥ ਤਾਂਤੇ ਗੁਰਮੁਖ ਟੀਕਾ ਕੇ ਹਿਤ ਕੌਨ ਗੁਣੀ ਬੁਲਵੈਯੈ ॥ ਕਲਗੀਧਰ ਗੁਰ ਕਰਹਿ ਕ੍ਰਿਪਾ ਕਲ ਪਰਮਾਰਥ ਬਨਵੈਯੈ ॥ ੪੬ ॥ ਸ੍ਰੀਮਤਿਗਯਾਨੀ ਬਦਨ ਸਿੰਘ ਬਰ ਸਭਿ ਗਯਾਨੀ ਸਿਰਮੌਰਾ ॥ ਜਾਂਕੋ ਜਸ ਸਭ ਦੇਸ ਦੇਸ ਮੈਂ ਫੈਲਿਯੋ ਬਰਨ ਸੁਚੌਰਾ ॥ ਸੰਘਰਸੁਤ ਧਨੀ ਬਰਾੜ ਕੇ ਬੰਸ ਜਨਮ ਜਹ ਲੀਨੋ ॥ ਕਾਲਾ ਸਿੰਘ ਨਾਮ ਪਿਤ ਕੋ ਬਰਦਾਰਾਪੁਰ ਚੀਨੋ ॥ ੪੭ ॥ ਵਹ ਕਾਰਜ ਹੈ ਕਰਨੇ ਲਾਯਕ ਗੁਰ ਗ੍ਰੰਥ ਕੇ ਟੀਕੋ ॥ ਰਹਿਤ ਸੇਖਵੀਂ ਨਿਜ ਗੁਰਦ੍ਵਾਰੇ ਹੈ ਡੇਰਾ ਰਮਨੀਕੋ ॥ ਸੰਤ ਬਹੁਤ ਡੇਰੇ ਮੇ ਰਹਿਤੇ ਹੇਤ ਕਥਾ ਦਿਨ ਰਾਤੀ ॥ ਜਾਕੀ ਮਤਿ ਨਵ ਰਸ ਲਪਟਾਨੀ ਸਭ ਗਯਾਨੀ ਮੈਂ ਖਯਾਤੀ ॥ ੪੮ ॥ ਦੋਹਿਰਾ ॥ ਤਤਛਿਨ ਸੁਨ ਨ੍ਰਿਪ ਬਿਕ੍ਰਮ ਜੂ ਬੋਲਨ ਮਨਜ ਪਠਾਇ ॥ ਅਬ ਅਪਨੇ ਗੁਰ ਜਨੋਂ ਕੀ ਸੰਪ੍ਰਦ ਲਿਖੋਂ ਬਨਾਇ॥

ਅਥ ਗਯਾਨੀ ਬਦਨ ਸਿੰਘ ਜੂ ਕੀ ਗੁਰ ਜਨੋਂ ਬੰਸਾਵਲੀ ॥

ਦੋਹਰਾ ॥ ਸ੍ਰੀ ਗੁਰ ਨਾਨਕ ਚਰਨ ਜੁਗ ਪੁਨ ਸ੍ਰੀ ਗੁਰ ਦਸਮੇਸ ॥ ਨਮਸਕਾਰ ਪੁਨ ਪੁਨ ਕਰੋਂ ਬਖਸਹਿ ਕ੍ਰਿਪਾ ਹਮੇਸ ॥ ॥ ੪੯ ॥ ਸੀਸ ਆਪਨਾ ਅਰਪ ਕਰ ਦਸਮ ਗੁਰੂ ਜੀ ਪਾਸ ॥ ਗੁਰ ਪਿਆਰਾ ਪ੍ਰਗਟਿਯੋ ਬਿਦਤ ਦਇਆ ਸਿੰਘ ਗੁਨ ਰਾਸ ॥ ੫੦ ॥ ਤੁਹਤੇ ਅੰਮ੍ਰਿਤ ਅਚਵਿਯੋ ਦਰਬਾਰਾ ਸਿੰਘ ਨਾਮ ॥ਜਤੀ ਸਤੀ ਸੂਰਾ ਬਲੀ ਹਠੀ ਬਿਦਤ ਭਯੋ ਆਮ॥੫੧॥ ਤਿਨ ਹੂੰ ਤੇ ਅਤਿ ਚਤਰ ਬਰ ਭਏ ਚਤਰ ਸਿੰਘ ਬੀਰ ॥ ਕਰਿਯੋ ਮੁਕਤਸਰ ਪ੍ਰਗਟ ਜਹ ਰਹਤ ਮੁਕਤਸਰ ਧੀਰ ॥ ੫੨ ॥ ਤੁਹਤੇ ਥਿਰੇ ਬਰਾਜ ਸਿੰਘ ਸਿੱਧ ਸਰਬ ਮੈਂ ਨਾਮ॥ ਜੋਗੀ ਅਭਿਆਸੀ ਭਏ ਕਰਾਮਾਤ ਕੇ ਧਾਮ ॥ ੫੩ ॥ ਫੰਦੀਹਾਰੇ ਦੇਸ ਮੈਂ ਕੀਨੋ ਜਾਂਹਿ ਨਿਵਾਸ ॥ ਨਾਮ ਸੇਖਵਾਂ ਗ੍ਰਾਮ ਮੈਂ ਪਰਗਟ ਤਾਹਿ ਨਿਵਾਸ ॥ ੫੪ ॥ ਤਹ ਪਾਛੇ ਪ੍ਰਗਟੇ ਬਹੁਰ ਨਾਰਾਯਨ ਸਿੰਘ ਨਾਮ ॥ ਨਾਰਾਯਨ ਕੋ ਜਪਤ ਜਹ ਬੀਤਤ ਆਠੋ ਜਾਮ ॥ ੫੫ ॥ ਬਾਲ ਬਹਿਕ੍ਰਮ ਮਾਹ ਜਹ ਤਾਪਯੋ ਤਪ ਬਹੁ ਭਾਇ ॥ ਤਪ ਹੀ ਤਪ ਤਾਪਯੋ ਮਨੋ ਰੋਰਨ ਸੇਜ ਬਨਾਇ ॥ ੫੬ ॥ ਜਪ ਤਪ ਪੁੰਜ ਪ੍ਰਭਾਵ ਤੇ ਭਏ ਪ੍ਰਤਾਪ ਸੁਧਾਮ ॥ ਰਿਧ ਸਿਧ ਜਹ ਚਰਨ ਵਿਗ ਠਾਂਢੀ ਕਰਤ ਪ੍ਰਣਾਮ ॥ ੫੭ ॥ ਅਬਲੋਂ ਜਿਨਕੇ ਸਿਵਰ ਮੈਂ ਲੰਗਰ ਚਲਤ ਹਮੇਸ ॥ ਕੀਰਤ ਜਹਿ ਕੀ ਬਿਦਤ ਹੈ ਦਿਸ ਦਿਸ ਦੇਸ ਬਿਦੇਸ ॥ ੫੮ ॥ ਏਕ ਬਾਰ ਜਹ ਬਚਨ ਕੋ ਕਹਿ ਕੋ ਜਬ ਕਹ ਦੀਨ ॥ ਮੁਰਜੋ ਨ ਰਘਪਤਿ ਬਾਣ ਲੌ ਭਯੋ ਪਾਰ ਤਤਛੀਨ ॥ ੫੯ ॥ ਨਿਰਧਨ ਜਨ ਜਿਹ ਬਚਨ ਤੇ ਭਏ ਸੁ ਧਨਕ ਸਮਾਨ ॥ ਜਾਚਕ ਗਨ ਜਹ ਕਲਪਤਰ ਕਰਤ ਕਰਨ ਅਨਮਾਨ ॥ ੬੦ ॥ ਤਹ ਇਕ ਦਿਨ ਮੁਹ ਕਥਾ ਹਿਤ ਭੇਜਯੋ ਦਾਸ ਬੁਲਾਇ ॥ ਬਨਾ ਠਨਾ ਮੁਹ ਹੇਰ ਕਰ ਹਸਕਰ ਬਚਨ ਅਲਾਇ ॥ ੬੧ ॥ ਰਾਜ ਸਭਾ ਕੀ ਲੈਕ ਹੋ ਬਦਨ ਸਿੰਘ ਤੁਮ ਆਜ ॥ ਛਾਪ ਛਲਾ ਮਾਲਾ ਕਸੀ ਕੀਨੋ ਰਾਜ ਸਮਾਜ ॥ ੬੨ ॥ ਐਸੋ ਬਨਠਨ ਕੇ ਲੀਯੋ ਨਹ ਸੰਤਨ ਬਿਵਹਾਰ ॥ ਸਰਬ ਕਾਮ ਤੁਹ ਚਲ ਸਕੈ ਕਹਿ ਨ੍ਰਿਪ ਕੇ ਦਰਬਾਰ ॥ ਜੱਦਪਿ ਬਚ ਸੇ ਕੋਪਮਯ ਤਦਪਿ ਵਰ ਅਨਹਾਰ ॥ ਤ੍ਰਿਕਾਲੱਗ ਕੇ ਬਚਨ ਸੋਂ ਪਹੁਚਿਯੋਂ ਨ੍ਰਿਪ ਦਰਬਾਰ ॥ ੬੩ ॥ ਸ੍ਰੀ ਨ੍ਰਿਪ ਬਿਕ੍ਰਮ ਸਿੰਘ ਜੂ ਰਜਧਨੀ ਜੁ ਮਹਾਨ ॥ ਨਾਮ ਸੁ ਕੋਟਫਰੀਦ ਜਹ ਗੁਨਧਨ ਲਗਤ ਦੀਵਾਨ ॥ ੬੪ ॥ ਕੈ ਨ੍ਰਿਪ ਨੀਤ ਕਿ ਕਥਾ ਹਿਤ ਕੈ ਦੁਖਜਨ ਕੀ ਪੁਕਾਰ ॥ ਬਿਨਾਂ ਧਰਮ ਨ੍ਰਿਪ ਸਵਾਮੈਂ ਨਹ ਦੂਸਰ ਬਿਵਹਾਰ॥੬੫॥ ਅਤਿ ਆਦਰ ਅਤਿ ਦਰਬ ਦੇ ਅਤਿ ਕਰ ਦਯਾਲ ਸੁਭਾਵ ॥ ਸ੍ਰੀ ਨ੍ਰਿਪ ਬਿਕ੍ਰਮ ਸਿੰਘ ਜੂ ਲੀਨੋ ਪਾਸ ਬੁਲਾਵ ॥ ੬੬ ॥ ਸ੍ਰੀ ਨ੍ਰਿਪ ਸੀਲ ਸੁਭਾਵ ਕੋ ਕਿਹ ਬਿਧ ਕਰੋਂ ਬਖਾਨ ॥ ਸਮ ਸਾਹੋਦ੍ਰ ਸਰਬ ਦਾ ਕੀਨੋ ਜਹ ਸਨਮਾਨ ॥ ੬੭ ॥ ਏਕ ਦਿਵਸ ਨ੍ਰਿਪ ਧਿਆਨ ਗੁਰ ਭਗਤੀ ਰਸ ਲਪਟਾਇ ॥ ਸਮੁਖ ਹੇਰ ਮੁਹ ਕਹਤ ਭੇ ਦੋਹਾ ਏਕ ਸੁਨਾਇ ॥ ੬੮ ॥ ਗੁਰੂ ਨਾਨਕ ਕੀ ਬਾਤ ਕੇ ਬਾਤ ਬਾਤ ਮੈਂ ਬਾਤ ॥ ਜੈਸੇ ਮਹਿੰਦੀ ਪਾਤ ਕੇ ਪਾਤ ਪਾਤ ਮੈਂ ਪਾਤ ॥ ੬੯ ॥ ਤਾਕੋ ਤੁਮ ਟੀਕਾ ਕਰੋ ਬਦਨ ਮ੍ਰਿਗੇਸ ਪ੍ਰਬੀਨ ॥ ਜਾਕੋ ਤਾਕ ਪ੍ਰਸਿੰਨ ਹ੍ਵੈ ਪਰਮ ਪ੍ਰਬੀਨ ਕੁਲੀਨ ॥ ੭੦ ॥ ਤਹ ਆਗਿਆ ਅਨੁਸਾਰ ਹ੍ਵੈ ਕਰ ਦਸ ਗੁਰ ਕੇ

ਧਿਆਨ ॥ ਗੁਰੂ ਗ੍ਰੰਥ ਟੀਕਾ ਰਚਨੋ ਅਭਿ ਮਤ ਕਰਤ ਕਲਜ੍ਯਾਨ ॥ ੭੧ ॥ ਦੋਹਿਰਾ ॥ ਸੰਮਤ ਉਨਿਸ ਸੈ ਅਧਿਕ ਚੌਤਿਸ
ਧਿਆਨ ॥ ਗੁਰੂ ਗ੍ਰੰਥ ਟੀਕਾ ਰਚਨੋ ਅਭਿ ਮਤ ਕਰਤ ਕਲਜ੍ਯਾਨ ॥ ੭੧ ॥ ਦੋਹਿਰਾ ॥

ਫਾਗਨ ਮਾਸ ॥ ਟੀਕਾ ਕੋ ਪ੍ਰਾਰੰਭ ਕੀਯੋ ਨਿਜ ਬੁਧਿ ਬਲ ਅਭਿਆਸ ॥ ੭੨ ॥ ਚੌਪਈ ॥ ਪਾਂਚ ਬਰਖ ਮੈਂ ਪੂਰਨ ਕੀਨੋ ॥
ਤਬ ਨ੍ਰਿਪਬਰ ਇਮ ਨਿਜ ਚਿਤ ਚੀਨੋ ॥ ਇਹ ਸੰਮਤਿ ਕਰਬੇ ਕੇ ਕਾਜਾ ॥ ਲੀਜੈ ਬੋਲ ਸੁ ਗੁਨਨ ਸਮਾਜਾ ॥ ੭੩ ॥
ਤਬ ਨ੍ਰਿਪ ਜੁ ਸੁਭ ਪਤ੍ਰ ਲਿਖਾਏ ॥ ਦੇਸਨ ਦੇਸ ਸੁ ਦੀਨ ਪਠਾਏ ॥ ਦੇਆਦਰਅਰਦਰਬ ਘਨੇਰਾ ॥ ਲੀਨ ਬੁਲਾਇ ਗੁਨੀ ਬਿਨ
ਡੇਰਾ ॥ ੭੪ ॥ ਲਲਤ ਪਦ ਛੰਦ ॥ ਬਾਬਾ ਸ੍ਰੀ ਸੁਮੇਰ ਸਿੰਘ ਸਾਹਿਬ ਬਾਦ ਨਯਾਮਾ ਬਾਸੀ ॥ ਸ੍ਰੀ ਕਾਂਸੀ ਸ੍ਰੀ ਪਟਨੇ
ਸਾਹਿਬ ਜੋ ਮਹੰਤ ਸੁਖ ਰਾਸੀ ॥ ਪੁਨ ਗੁਰ ਰਾਮਦਾਸ ਕੁਲ ਬਾਬਾ ਬਖਤਾਵਰ ਸਿੰਘ ਸਾਹਿਬ ॥ ਜਨਮ ਘਰਾਚੇ ਸਾਚੇ
ਪ੍ਰੇਮੀ ਗ੍ਯਾਨੀ ਕਵਿ ਗੁਨਗਾਹਿਬ ॥ ੭੫ ॥ ਕਰਪੂਰਸਤ੍ਰ ਰਜਾਸਤ ਗ੍ਯਾਨੀ ਸ੍ਰੀ ਅੰਮ੍ਰਿਤਸਰ ਬਾਸੀ ॥ ਭਾਈ ਸੰਤ ਸਿੰਘਜੀ
ਸਾਹਿਬ ਹੋ ਕਥਿ ਬੇਦ ਸੁਖਰਾਸੀ ॥ ਭਾਈ ਰਾਮਸਿੰਘ ਗ੍ਯਾਨੀ ਤੇ ਪਢੇ ਅਰਥ ਜਿਨ ਪੂਰੇ ॥ ਤਖਤ ਅਕਾਲ ਨਿਤ ਅਧਿਕਾਰੀ
ਤਗਜ ਰਸਕ ਮਤਿ ਰੂਰੇ ॥ ੭੬ ॥ ਸ੍ਰੀ ਹਰਿ ਭਜਨ ਸਿੰਘ ਜੀ ਗ੍ਯਾਨੀ ਸ੍ਰੀ ਅੰਮ੍ਰਿਤਸਰ ਵਾਰੇ ॥ ਜਿਨਕੀ ਕਥਾ ਰਸੀਲੀ
ਅਤਿ ਹੀ ਸੁਘਰ ਧਾਰਨਾ ਧਾਰੇ ॥ ਪੁਨ ਅੰਮ੍ਰਿਤਸਰ ਬਾਸੀ ਭਾਈ ਢੁੱਡਾ ਸਿੰਘਜੀ ਗਿਆਨੀ ॥ ਸਭਾ ਚਤ੍ਰ ਅਤਿ ਇਲਮ ਫਾਰਸੀ
ਪ੍ਰਕ੍ਰਿਤ ਪ੍ਰਸਿਸ੍ਰਤ ਮਾਨੀ ॥ ੭੭ ॥ ਭਾਈ ਰਾਇ ਸਿੰਘ ਜੀ ਗਿਆਨੀ ਜੰਗੀ ਰਾਣੇ ਵਾਰੇ ॥ ਸੰਪ੍ਰਦਾਇ ਕੇ ਅਰਥ ਅਨੂਪਮ
ਭਲੀ ਭਾਤਿ ਨਿਰਧਾਰੇ ॥ ਪੂਰਬ ਪ੍ਰਕ੍ਰਮ ਭਲੇ ਲਗਾਵਹ ਸਪਤ ਅੰਗ ਮਹਿ ਸਬਹੀ ॥ ਭਾਈ ਰਾਮ ਸਿੰਘ ਸਾਹਿਬ ਤੇ ਯਚ
ਆਏ ਮਨ ਅਬ ਹੀ ॥ ੭੮ ॥ ਪੁਨ ਸ੍ਰੀ ਧਿਆਨ ਸਿੰਘ ਜੀ ਗਿਆਨੀ ਸੇਖਵ ਗ੍ਰਾਮ ਨਿਵਾਸੀ ॥ ਜਿਨ ਕਾ ਧ੍ਯਾਨ ਅਰਥ
ਮੇਂ ਨਿਤਪ੍ਰਤਿ ਔਰ ਨ ਧਿਆਨ ਪ੍ਰਕਾਸੀ ॥ ਸੋ ਕਰਨੀ ਪੈ ਨ੍ਰਿਪ ਮੰਗਵਾਏ ਕਰਨੀ ਜਾਹਿ ਕੀ ਨੀਕੀ ॥ ਬਿਨਾ ਲੋਭ ਤੇ
ਰਜਧਾਨੀ ਮੈਂ ਰਹੇ ਰੀਤਿ ਰਮਣੀਕੀ ॥੭੯॥ ਸਭ ਸਮਾਜ ਸਹ ਬਦਨ ਸਿੰਘ ਮਿਲ ਪੁਨ ਪੁਨ ਬੈਠ ਬਿਚਾਰਿਯੋ ॥ ਸੱਤਿਗੁਰ
ਆਸਜ ਸਤਿਗੁਰ ਜਾਨੇ ਯਹਿ ਸਿਧਾਂਤ ਨਿਰਧਾਰਿਯੋ ॥ ਯਥਾ ਬਾਲ ਕਹ ਤੋਤਰ ਬਾਨੀ ਸਨਮਾਨਹ ਪਿਤ ਮਾਤਾ ॥ ਤਿਮ ਸ੍ਰੀ
ਸਤਿਗੁਰ ਕਲਗੀਧਰ ਜੀ ਪੂਰਨ ਕ੍ਰਿਯ ਸੁਖਦਾਤਾ ॥੮੦॥ ਦੋਹਰਾ ॥ ਮਸਕ ਪ੍ਰਯੰਤ ਅਕਾਸ ਮਹ ਉਡਹ ਗਰੜ ਕੇ ਸੰਗ ।
ਪੌਨ ਅੰਤਕੋ ਕਹ ਸਕਤ ਇਤੋ ਅਕਾਸ ਅਭੰਗ ॥੮੧॥ ਸ੍ਰੀ ਸਤਿਗੁਰ ਆਸਜ ਅਗਮ ਮਨ ਬਾਣੀ ਕੇ ਪਾਰ ॥ ਤਾਹਿ ਕੋ ਲਖ
ਸਕ ਜੀਵ ਕੋ ਨਿਜ ਬੁਧ ਬਲ ਨਿਰਧਾਰ ॥੮੨॥ ਭੂਲ ਚੂਕ ਜਹ ਹੈ ਭਈ ਛਮਹੁ ਸੁ ਛਮਾ ਨਿਧਾਨ ॥ ਜਾਨ ਆਪਨਾ ਜਨ
ਕਰੋ ਪ੍ਰਮਾਰਥਹ ਪ੍ਰਮਾਨ ॥ ੮੩ ॥ ਪਰ ਗੁਨ ਗਹਹਿ ਨ ਔਗੁਨਹਿ ਯਹਿ ਸਜਨ ਕੀ ਰੀਤਿ ॥ ਯਾਤੇ ਸਭਹੀ ਸਾਧ ਜਨ ਕਰਹੈ
ਜਾ ਮਹਿ ਪ੍ਰੀਤਿ ॥੮੪॥ ਜਹ ਅਛਰ ਅਰ ਅਰਥ ਕੋ ਭੁਲਿਯੋ ਲੇਹੁ ਸੁਧਾਰ ॥ "ਭੁਲਣ ਅੰਦਰਿ ਸਭੁਕੋ ਅਭੁਲੁ ਗੁਰੂ ਕਰਤਾਰਿ"
॥ ੮੫ ॥ ਸਭ ਸਮਾਜ ਅਤਿ ਹਰਖ ਜੁਤ ਅਧਿਕ ਪਾਇ ਸਤਕਾਰ ॥ ਬਿਕ੍ਰਮ ਸਿੰਘ ਮਹਾਰਾਜ ਕੀ ਜੈ ਜੈ ਕਰਤ ਉਚਾਰ
॥ ੮੬ ॥ ਦੋਹਰਾ ॥ ਐਸੋ ਕਾਰਜ ਕਰ ਨ੍ਰਿਪਤ ਬਿਕ੍ਰਮ ਸਿੰਘ ਸੁਜਾਨ ॥ ਕਛੁ ਚਿਰਹੂੰ ਪਾਛੇ ਕੀਯੋ ਸ੍ਰੀ ਗੁਰ ਪੁਰੀ ਪਯਾਨ ॥

ਭੁਜ ਬਲ ਯੁਤ ਬਲਬੀਰ ਸਿੰਘ ਭਏ ਜਗਤ ਪਤਿਸਾਹਿ
॥ ੮੭ ॥ ਉਨੀਸੈ ਪਰਵਨ ਵਿਖੇ ਪਾਛੈ ਸ੍ਰੀ ਨਰ ਨਾਹਿ ॥ ਭੁਜ ਬਲ ਯੁਤ ਬਲਬੀਰ ਸਿੰਘ ਭਏ ਜਗਤ ਪਤਿਸਾਹਿ
॥ ੮੮ ॥ ਰਾਜ ਸਾਜ ਜਬ ਹੋਤ ਭੇ ਨਿਜ ਕਰਕੇ ਅਨਸਾਰ ॥ ਦਿਨ ਦਿਨ ਡੰਕਾ ਬਜਯੋ ਤਬ ਧਰਮ ਸੁ ਨੀਤਿ ਉਦਾਰ ॥੮੯॥
ਕਰ ਮੈਂ ਹੈ ਤ੍ਰੈ ਕਲਪਤਰ ਖਿਜੈ ਭੁਜਾ ਕੇ ਮਾਹਿ ॥ ਯਾਤੇ ਨ੍ਰਿਪ ਬਲਬੀਰ ਸਿੰਘ ਜਾਚਕ ਸਤ੍ਰ ਸਰਾਹਿ ॥ ੯੦ ॥ ਕਾਬਜਛੰਦ
॥ ਜਦਪਿ ਫਰੀਦ ਸੁ ਕੋਟ ਨਗਰ ਯਹ ਪਰਮ ਪੁਰਾਨੋ ॥ ਤਦਪਿ ਕੀਯੋ ਨਵ ਨਗਰ ਸਰਿਸ ਨ੍ਰਿਪ ਨਿਜ ਮਤਿ ਮਾਨੋ ॥
ਮਹਲ ਮੁਮਾਰਕ ਮੰਡੀ ਅਰ ਮੰਦਿਰ ਬਹੁ ਕੀਨੇ ॥ ਧਾਮ ਧਾਮ ਪ੍ਰਤਿ ਨਹਿਰ ਸਹਿਰ ਆਰਾਮਹਿ ਦੀਣੇ ॥੯੧॥ ਕਹੂੰ ਬਨਿਕ
ਬਰ ਧਨਿਕ ਧਨਾਧਿਪ ਸੇ ਬਨਿ ਬੈਠੇ ॥ ਕਹੂੰ ਬੀਰ ਬੈਰਾਰ ਫਿਰਤ ਰਸ ਬੀਰਹ ਪੈਠੇ ॥ ਹਾਟ ਹਾਟ ਪ੍ਰਤਿ ਠਾਟ ਠਟਿਯੋ
ਸਬ ਬਿਧਨ ਅਨੂਠੋ ॥ ਹੋਤ ਅਧਿਕ ਬ੍ਯਾਪਾਰ ਜਾਤ ਕੋਊ ਪਥਕ ਨ ਰੂਠੋ ॥ ੯੨ ॥ ਲਾਟ-ਸਾਹਿਬ ਕਾ ਗਮਨ ਸੁਨ੍ਯੋ ਜਬ
ਹੀ ਨਿਜ ਪੁਰ ਮੈਂ ॥ ਸਜੀ ਛਾਵਨੀ ਸੁਭਗ ਸਜਯੋ ਸਭਿ ਪੁਰ ਸੁਰ ਪੁਰ ਮੈਂ ॥ ਕੂਪ ਅਨੇਕ ਤੜਾਗ ਭੂਪ ਬਹੁ ਬਾਗ ਲਗਾਏ ॥
ਨੰਦਨਾਦਿ ਬਨ ਮੇਰ ਜਾਹਿ ਹੋਵਤ ਬਿਸਮਾਏ ॥੯੩॥ ਚੌਂਪੜ ਸੋਂ ਚਹੂੰ ਓਰ ਬਾਗ ਫਰਸਾਂ ਬੰਧਵਾਈ ॥ ਭਾਂਤਿ ਭਾਂਤਿ ਕੀ
ਖੇਲ ਸਜੀ ਰੌਣਕ ਸੁਖਦਾਈ ॥ ਸਭਿ ਰਜਾਸਤ ਕੇ ਨ੍ਰਿਪ ਭੇਟ ਹਿਤ ਉਮਗ ਸੁ ਆਏ ॥ ਅਨ ਗਨ ਫੌਜਾ ਭੇਟ ਭਈ ਕਹਿ
ਜਾਤ ਗਨਾਏ ॥ ੯੪ ॥ ਲਾਟ ਸਾਹਿਬ ਜੁ ਆਇ ਪਾਂਇ ਪੁਰਿ ਮੈਂ ਜਬ ਧਾਯੋ ॥ ਤੋਪਨ ਕੀ ਹ੍ਵੈ ਫਲਕ ਸੁਨ੍ਯੋ ਸੁਰਪਤਿ
ਬਿਸਮਾਯੋ ॥ ਜਯੋਂ ਜਯੋਂ ਕੌਤਕ ਨਏ ਨਏ ਬਹੁ ਭਾਂਤਹ ਦੇਖੇ ॥ ਤਯੋਂ ਤਯੋਂ ਖੁਸ ਹ੍ਵੈ ਲਾਟ ਸਾਹਿਬ ਮਨ ਮਾਹਿ ਬਸੇਖੇ ॥
ਦੀਨੇ ਅਧਿਕ ਅਨਾਮ ਖੁਸ਼ੀ ਸਭਹੂੰ ਪੈ ਕੀਨੀ ॥ ਲਾਟ ਸਾਹਿਬ ਕੀ ਪ੍ਰੀਤਿ ਭਈ ਨ੍ਰਿਪ ਸੋਂ ਰਸ ਭੀਨੀ ॥ ੯੫ ॥ ਦੋਹਰਾ॥
ਇਸੀ ਭਾਂਤਿ ਨ੍ਰਿਪ ਕਾਮ ਬਹੁ ਕਰੇ ਅਧਿਕ ਚਿਤਿ ਲਾਇ ॥ ਅਬ ਟੀਕਾ ਗੁਰੂ ਗ੍ਰੰਥ ਕੋ ਛਪਨ ਹੇਤ ਉਮਗਾਇ ॥ ੯੬ ॥
ਚੌਪਈ ॥ ਅਨਦਿਨ ਧਨ ਅਨਗਨ ਖਰਚਾਵਤ ॥ ਨੀਤਿਸੁਜਸ ਨਿਜ ਪ੍ਰਜਾ ਬਧਾਵਤ ॥ ਬੰਚਕ ਕੁਟਿਲਕਪਤਿ ਬਟਵਾਰੇ ॥
ਉਪਦੇਸਹ ਦੈ ਸਰਬਸੁਧਾਰੇ ॥੯੭॥ ਨਿਜ ਮੰਤ੍ਰਨਕੈ ਮੰਤ੍ਰ ਹਮੇਸੁ ॥ ਪ੍ਰਜਾ ਉਧਾਰਕਹਤ ਉਪਦੇਸੁ ॥ ਜਿਮ ਨਿਜ ਕੁਲ ਗੁਰਜਨ
ਗੁਰ ਰੀਤੀ ॥ ਤਿਮ ਨਿਜ ਕਰਤ ਕਹਤ ਯੁਤ ਪ੍ਰੀਤੀ ॥ ੯੮ ॥ ਬਿਨਾ ਕਪਟ ਸੁਚ ਸਰਲ ਸੁਭਾਊ ॥ ਸੰਪਤਿ ਸਗੁਨ
ਸੁਪੁੰਜ ਪ੍ਰਭਾਊ ॥ ਸਭਿ ਸੁਖਦਾਯਕ ਪਿਖ ਨਰ ਨਾਹੂ ॥ ਦੇਤ ਅਸੀਸ ਆਯੁ ਅਧਿਕਾਹੂ ॥੯੯॥ ਜਗਤ ਉਧਾਰਕ ਤਾਰਕ ਪਾਪੂ ॥
ਮਹਾ ਮੰਤ੍ਰ ਗੁਰ ਨਾਨਕ ਜਾਪੂ ॥ ਗੁਰ ਬਾਨੀ ਜਾਨੀ ਸੁਖ ਸਾਨੀ ॥ ਜੋ ਬਰ ਗ੍ਯਾਨ ਭਗਤਿ ਰਸ ਸਾਨੀ ॥੧੦੦॥ ਧਰਮਾਰਥ
ਅੰਮ੍ਰਿਤਬਰ ਤਾਲੂ ॥ ਸੰਚਯੋ ਸ੍ਰਮ ਯੁਤ ਗੁਰ ਕਿਰਪਾਲੂ ॥ ਸੁਧਾਸਰੋਵਰ ਸਮਝ ਮਹਾਨਾ ॥ ਸ੍ਰੀ ਬਿਕ੍ਰਮਸਿੰਘ ਮਹਾ ਸੁਜਾਨਾ ॥
॥ ੧੦੧ ॥ ਤਿਲਕ ਪਾਲ ਗਵ ਘਾਟ ਬਨਾਯੋ ॥ ਬਾਲ ਬ੍ਰਿਧ ਅਰ ਜਾਤ ਅਘਾਯੋ ॥ ਕਈ ਹਜਾਰ ਦਰਬ ਖਰਚਾਨਾ ॥ ਟੀਕਾ
ਸ੍ਰੀ ਗੁਰੂ ਗ੍ਰੰਥ ਬਨਾਨਾ ॥ ੧੦੨ ॥ ਪਿਤ ਕੇ ਅਸ ਉਪਕਾਰ ਬਿਚਾਰਾ ॥ ਸੋ ਸਭ ਜਗ ਮਹਿ ਬਿਦਤਯੋ ਭਾਰਾ ॥ ਤਾਕੇ ਸਫਲ
ਕਰਨ ਕੇ ਕਾਜਾ ॥ ਸ੍ਰੀ ਬਲਬੀਰ ਸਿੰਘ ਜੁ ਰਾਜਾ ੧੦੩ ॥ ਕਈਹਜਾਰ ਰਜਤ ਧਨ ਲਾਕਰ ॥ ਛਪਵਾਯੋ ਟੀਕਾ ਗੁਨਿਆ-

ਕਰ ॥ ਜਾਕੇ ਪਿਖ ਪੰਡਤ ਗੁਨ ਖਾਨੀ ॥ ਹੋਤ ਮੁਦਤ ਮਨ ਪਰਮ ਸੁਜਾਨੀ ॥ ੧੦੪ ॥ ਜਾਂ ਕਰ ਡੰਕਾ ਜਗ ਮਹ ਬਾਜਾ ॥ ਪਿਤ ਸਮ ਸੁਤ ਉਪਜਨੇਜਹ ਰਾਜਾ ॥ ਪੇਖ ਉਦਾਰ ਸੁਭਾਵ ਕਲਪਤਰ ॥ ਸਰਮਾਵਤ ਸੁਇ ਜਾਨ ਅਲਪ ਕਰ ॥ ੧੦੫ ॥ ਸੋਮ ਸੁਭਾਵ ਸਮਾਨ ਸੁਧਾਕਰ ॥ ਮ੍ਰਿਦਲ ਬਚਨ ਮੁਦ ਕਰਤ ਸੁਨਾਕਰ ॥ ਹਮਸੋਂ ਨਿਤ ਹਿਤ ਪਿਆਰ ਸੁ ਰਾਖਤ ॥ ਧਰਮ ਸੁਨੀਤਿ ਸਲਾਹ ਸੰਭਾਖਤ ॥ ੧੦੬ ॥ ਪ੍ਰਿਥਮ ਨ੍ਰਿਪਤ ਜਿਮ ਰਖਤ ਬਡਾਈ ॥ ਤਿਮ ਹਮਰੇ ਅਨੁਕੂਲ ਸਦਾਈ ॥ ਹਮ ਪਿਖ ਪਿਖ ਧਹ ਦੇਤ ਅਸੀਸੂ ॥ ਆਯੁ ਬ੍ਰਿਧ ਸੁਭ ਗੁਨ ਦੇਹ ਈਸੂ ॥ ੧੦੭ ॥ ਜੇਤੇ ਗੁਨ ਨ੍ਰਿਪ ਮੈਂ ਕਵਿ ਕਹਈ ॥ ਤੇਤੇ ਸਗੁਨ ਸੁ ਇਨਪੈ ਲਹਈ ॥ ਰਾਜ ਸ੍ਰੀ ਸੰਪੂਰਨ ਜੇਤੀ ॥ ਅਰੁ ਭਾਗ ਬਿਚਰਤ ਸਭ ਤੇਤੀ ॥ ੧੦੮ ॥ ਕਵਿ ਗੁਨਿ ਗਜਾਨੀ ਪੰਡਤ ਬੇਤੇ ॥ ਸੁਭਤ ਸਭਾ ਮੈਂ ਪਰਮ ਸੁ ਚੇਤੇ ॥ ਧਰਮ ਨਆਇ ਕਰਹੈ ਨ੍ਰਿਪ ਜੋਈ ॥ ਜਗ ਮੈਂ ਲਹਤ ਸੁਜਸ ਬਡ ਸੋਈ ॥ ੧੦੯ ॥ ਬਡੇ ਬਡੇ ਭੂਪਤ ਜਗ ਹੋਏ ॥ ਤਾਕੋਨਾਮ ਨ ਜਾਨਤ ਕੋਏ ॥ ਜਿਨ ਆਗੇ ਨ੍ਰਿਪ ਠਾਂਢੇ ਰਹਈ ॥ ਅਬ ਤਿਨਕੀ ਕੋਈ ਬਾਤ ਨ ਕਹਈ ੧੧੦ ॥ ਦੇਸ ਦੇਸ ਜਿਨ ਫਿਰੀ ਦੁਹਾਈ ॥ ਸਪਤ ਸਿੰਧ ਧਰ ਲੀਨ ਗਹਾਈ ॥ ਬਲੀ ਬੇਨ ਕਾਹੂ ਮਾਧਾਤਾ ॥ ਰਾਵਨ ਆਦਿਕ ਭੇ ਬਿਖਯਾਤਾ ॥ ੧੧੧ ॥ ਜਿਨ ਜਿਨ ਜਗ ਮਹਿ ਕੀਨ ਭਲਾਈ ॥ ਤਿਨ ਤਿਨ ਕੋ ਪ੍ਰਭ ਦੀਨ ਬਡਾਈ ॥ ਜਿਹ ਜਿਹ ਕੀਨ ਕੁਕਰਮ ਕਰਾਰੇ ॥ ਲੋਕ ਪ੍ਰਲੋਕਤ ਭਏ ਦੁਖਾਰੇ ॥ ੧੧੨ ॥ ਤਨ ਧਰ ਬਿਰਤਾ ਲਹਤ ਨਾ ਕੋਈ ॥ ਬੇਦ ਪੁਰਾਨ ਪੁਕਾਰਤ ਲੋਈ ॥ ਤਾਂਤੇ ਨਰ ਤਨ ਸੁਧਰਨ ਕਾਜੂ ॥ ਲੇ ਸਰਨ ਪ੍ਰਭ ਗਰੀਬਨਿਵਾਜੂ ॥ ੧੧੩ ॥ ਸਭ ਸਿਧਾਂਤ ਭਰਯੋ ਗੁਨਖਾਨੀ ॥ ਸ੍ਰੀ ਗੁਰ ਗ੍ਰੰਥ ਗੁਰਨ ਕੀ ਬਾਨੀ ॥ ਜੋ ਨਰ ਪਠ ਸੁਨ ਕਰਤ ਪਿਆਰੂ ॥ ਹੋਵਤ ਬਿਦਤ ਬਿਬੇਕ ਬਿਚਾਰੂ ॥ ੧੧੪ ॥ ਧਰਮ ਅਰਥ ਬਾਛਤ ਫਲ ਦਾਤਾ ॥ ਕਲ ਮਹਿ ਸ੍ਰੀ ਗੁਰੂ ਗ੍ਰੰਥ ਬਿਖਯਾਤਾ ॥ ਸਤਿ ਸੰਗਤਿ ਸਿਮਰਤ ਪ੍ਰਭ ਨਾਮੂ ॥ ਹੋਵਤ ਬਿਦਤ ਅਲਖ ਹੀਯ ਧਾਮੂ ॥ ੧੧੫ ॥ ਸੱਤ ਅਸੱਤ ਅਸਤਿ ਪ੍ਰਿਯ ਭਾਤੀ ॥ ਜਾਨ ਲੇਤ ਜਲ ਥਲ ਪ੍ਰਭ ਖਯਾਤੀ ॥ ਇਤਯਾਦਿਕ ਗੁਰ ਗ੍ਰੰਥ ਮਝਾਰੇ ॥ ਬਰਨਨੇ ਜਸ ਗੁਰ ਅਗਮ ਅਪਾਰੇ ॥ ੧੧੬ ॥ ਦੋਹਰਾ ॥ ਸਰਬ ਕਾਜ ਪੂਰਨ ਭਯੋ ਸੁਨਹੁ ਨ੍ਰਿਪਤ ਸੁਖਕਾਰ ॥ ਤੀਨ ਕਾਲ ਮੈਂ ਹੋਇਗੋ ਸਭ ਮੈਂ ਜੈ ਜੈ ਕਾਰ ॥ ੧੧੭ ॥

ਫਰੀਦ ਕੋਟ
ਅੱਸੂ ਸੰਮਤ ੪੩੭ ਨਾਃ

ਪ੍ਰਾਰਥਕ—ਬਦਨ ਸਿੰਘ ਗਿਆਨੀ
ਲੱਧਾ ਸਿੰਘ ਹਜ਼ੂਰੀ, ਰਾਗੀ